ਰਾਸ਼ਟਰੀ ਜੀਵਨੀਆਂ ਦੀ ਲੜੀ

# ਅਹਿੱਲਿਆ ਬਾਈ

ਹੀਰਾ ਲਾਲ ਸ਼ਰਮਾ

ਅਨੁਵਾਦਕ

ਮੋਹਨ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

ਇਸ ਜੀਵਨੀ ਦੇ ਕਰਤਾ, ਸ੍ਰੀ ਹੀਰਾ ਲਾਲ ਸ਼ਰਮਾ ਨੇ ਲੋਕ-ਪ੍ਰਿਅ ਪੱਤਰ "ਵਾਣੀ" ਦਾ ਸੰਪਾਦਨ ਕਰਨ ਦੇ ਇਲਾਵਾ ਹੋਰ ਵੀ ਕਈ ਪੁਸਤਕਾਂ ਲਿਖੀਆਂ ਹਨ, ਜਿਨ੍ਹਾਂ ਵਿਚੋਂ "ਮਹਾਂ ਪ੍ਰਤਾਪੀ ਭੋਜ" ਵਿਸ਼ੇਸ਼ ਵਰਣਨ ਦੇ ਯੋਗ ਹੈ।

ਅਹਿੱਲਿਆ ਬਾਈ ਸਾਡੇ ਇਤਿਹਾਸ ਦੀਆਂ ਉਹਨਾਂ ਸ਼ਾਨਦਾਰ ਹਸਤੀਆਂ ਵਿਚੋਂ ਹੈ, ਜਿਸ ਦੇ ਨਾਂ ਤੋਂ ਭਾਰਤ ਦਾ ਹਰ ਪਰਿਵਾਰ ਜਾਣੂੰ ਹੈ, ਪਰ ਫਿਰ ਵੀ, ਉਸ ਦੇ ਅਨੇਕਾਂ ਉੱਤਮ ਗੁਣਾਂ, ਉਸ ਦੀ ਸੂਰਬੀਰਤਾ ਅਤੇ ਉਸ ਦੇ ਸਫਲਤਾ ਸਹਿਤ ਕੀਤੇ ਮਹਾਨ ਕਾਰਨਾਮਿਆਂ ਨੂੰ ਪੂਰੀ ਤਰ੍ਹਾਂ ਨਹੀਂ ਜਾਣਿਆ ਗਿਆ। ਇਸ ਜੀਵਨੀ ਵਿਚ, ਅਧਿਅਨ ਤੇ ਖੋਜ ਦਾ ਸਦਕਾ, ਅਹਿੱਲਿਆ ਬਾਈ ਦਾ ਚਰਿੱਤਰ, ਹਰ ਪੱਖ ਤੋਂ ਪੂਰਨ ਭਾਂਤ ਉਘੜਿਆ ਹੈ। ਸਾਨੂੰ ਆਸ ਹੈ ਕਿ ਇਹ ਪੁਸਤਕ ਸਾਧਾਰਨ ਪਾਠਕ ਲਈ ਕੇਵਲ ਰੋਚਕ ਹੀ ਨਹੀਂ ਸਗੋਂ ਪ੍ਰੇਰਣਾਦਾਇਕ ਵੀ ਹੋਵੇਗੀ।

# ਤੱਤਕਰਾ

# ਮੰਦਰ ਦੇ ਆਂਗਨ ਵਿਚ

ਮੰਦਰ ਵਿਚ ਆਰਤੀ ਹੋ ਰਹੀ ਸੀ। ਤਕਾਲਾਂ ਦਾ ਵੇਲਾ ਸੀ। ਇਹ ਇਕ ਸ਼ਿਵਾਲਾ ਸੀ, ਛੋਟਾ ਜਿਹਾ, ਪਰ ਪ੍ਰਾਚੀਨ। ਸੰਖਾਂ ਤੇ ਘੰਟਿਆਂ ਦੀ ਧੁਨੀ ਬੜੀ ਮਨੋਹਰ ਸੀ। ਵਾਤਾਵਰਣ ਦੈਵੀ ਪ੍ਰਭਾਵ ਵਾਲਾ ਸੀ। ਪਿੰਡ ਦੇ ਕੁਝ ਵਸਨੀਕ ਆਂਗਨ ਵਿਚ ਆਣ ਜੁੜੇ ਸਨ। ਕਈ ਯਾਤਰੀ ਵੀ ਰਾਤ ਗੁਜ਼ਾਰਨ ਲਈ ਠਹਿਰ ਗਏ ਸਨ, ਜਿਨ੍ਹਾਂ ਨੇ ਸਵੇਰੇ ਉਠ ਕੇ ਮੁੜ ਰਾਹੇ ਪੈ ਜਾਣਾ ਸੀ। ਹਰ ਕੋਈ ਡੂੰਘੇ ਭਗਤੀ ਭਾਵ ਨਾਲ ਪੂਜਾ ਵਿਚ ਜੁਟਿਆ ਹੋਇਆ ਸੀ।

ਉਸੇ ਵੇਲੇ, ਇਕ ਨਿੱਕੀ ਜਿਹੀ ਕੁੜੀ ਅੰਦਰ ਆਈ। ਉਸ ਦੇ ਹੱਥ ਵਿਚ ਇਕ ਥਾਲੀ ਸੀ ਜਿਸ ਵਿਚ ਪੂਜਾ ਦੀ ਸਾਮਗਰੀ ਤੇ ਮਿੱਟੀ ਦਾ ਇਕ ਦੀਵਾ ਰਖਿਆ ਹੋਇਆ ਸੀ। ਉਸ ਦੇ ਮੂੰਹ ਉਤੇ ਇਕ ਦੈਵੀ ਜੋਤ ਸੀ ਅਤੇ ਸਭਨਾਂ ਦੀਆਂ ਅੱਖਾਂ ਉਸ ਉਤੇ ਗਡੀਆਂ ਹੋਈਆਂ ਸਨ।

ਉਹ ਅੱਗੇ ਵਧੀ, ਫੁੱਲ ਮੂਰਤੀ ਨੂੰ ਚੜ੍ਹਾ ਦਿਤੇ, ਦੀਵਾ ਥੱਲੇ ਰਖ ਦਿਤਾ, ਅਤੇ ਡੂੰਘੀ ਸ਼ਰਧਾ ਨਾਲ ਹੱਥ ਜੋੜ ਕੇ ਖਲੋ ਗਈ। ਇਉਂ ਖੜੀ ਉਹ ਨਿਸਚੇ ਹੀ ਭਗਤੀ ਤੇ ਪਵਿੱਤਰਤਾ ਦੀ ਮੂਰਤੀ ਲਗਦੀ ਸੀ।

ਜਦ ਆਰਤੀ ਖ਼ਤਮ ਹੋਈ, ਉਹ ਇਕ ਵਾਰੀ ਫੇਰ ਭਗਵਾਨ ਅੱਗੇ ਝੁਕੀ, ਉਸ ਦੀ ਪਰਕਰਮਾ ਕੀਤੀ, ਅਤੇ ਫਿਰ ਸਭਨਾਂ ਦਾ ਆਦਰ ਕਰਦੀ ਹੋਈ ਘਰ ਪਰਤ ਗਈ। ਇਸ ਸਾਰੇ ਸਮੇਂ ਵਿਚ, ਉਸ ਨੇ ਇਕ ਸ਼ਬਦ ਵੀ ਮੂੰਹੋਂ ਨਾ ਬੋਲਿਆ। ਹਰ ਕੋਈ ਮੰਤਰ-ਮੁਗਧ ਹੋਇਆ ਉਸ ਵਲ ਦੇਖ ਰਿਹਾ ਸੀ।

ਇਹ ਬੜੇ ਥੋੜੇ ਜਿਹੇ ਮੂਕ ਪਲ ਸਨ, ਪਰ ਇਸ ਥੋੜੇ ਜਿਹੇ ਸਮੇਂ ਵਿਚ ਹੀ ਬੜਾ ਕੁਝ ਵਾਪਰ ਗਿਆ। ਇਤਿਹਾਸ ਦੇ ਇਕ ਬੜੇ ਮਹੱਤਵਪੂਰਨ ਯੁਗ ਦੀ ਨੀਂਹ ਰਖ ਹੋ ਗਈ। ਇਹ ਭਾਰਤੀ ਇਤਿਹਾਸ ਦੇ ਸੁਨਹਿਰੀ ਯੁਗ ਦੀਆਂ ਬੜੀਆਂ ਮਹੱਤਵਪੂਰਨ ਤੇ ਸ਼ਾਂਤ ਘੜੀਆਂ ਸਨ।

ਜਿਸ ਮੰਦਰ ਵਿਚ ਆਰਤੀ ਹੋ ਰਹੀ ਸੀ, ਉਹ ਦਖਣੀ ਭਾਰਤ ਦੇ ਪਿੰਡ ਚੋਂਡੀ ਵਿਚ ਵਾਕਿਆ ਸੀ। ਉਥੇ ਬੈਠੇ ਯਾਤਰੀਆਂ ਵਿਚ ਸੂਬੇਦਾਰ ਮਲਹਾਰ ਰਾਉ ਹੋਲਕਰ ਵੀ ਆਪਣੇ ਸਾਥੀਆਂ ਸਮੇਤ ਬੈਠਾ ਸੀ। ਪੂਜਾ ਕਰਨ ਆਈ ਕੁੜੀ ਦਾ ਨਾਂ ਅਹਿੱਲਿਆ ਬਾਈ ਸੀ।

ਮਲਹਾਰ ਰਾਉ ਉੱਤਰ ਦਾ ਚੱਕਰ ਕੱਢ ਕੇ ਪੂਨੇ ਵਲ ਵਾਪਸ ਜਾ ਰਿਹਾ ਸੀ। ਚੌਂਡੀ ਪਹੁੰਚ ਕੇ ਉਸ ਨੂੰ ਰਾਤ ਪੈ ਗਈ। ਉਸ ਦੀ ਸਲਾਹ ਸੀ ਕਿ ਮੰਦਰ ਵਿਚ ਰਾਤ ਕੱਟੇ ਅਤੇ ਸਵੇਰੇ ਉਠ ਕੇ ਆਪਣੇ ਰਾਹ ਪੈ ਜਾਵੇ। ਪਰ ਉਸ ਕੁੜੀ ਦੇ ਦੈਵੀ ਮੂੰਹ ਨੂੰ ਦੇਖ ਕੇ ਉਹ ਹੋਰ ਸਲਾਹਾਂ ਵਿਚ ਪੈ ਗਿਆ।

ਕੁੜੀ ਦੀਆਂ ਧਾਰਮਕ ਰੁਚੀਆਂ, ਨਿਮਰਤਾ ਭਾਵ ਤੇ ਮਨ ਨੂੰ ਮੋਹ ਲੈਣ ਵਾਲੇ ਵਿਵਹਾਰ ਨੂੰ ਦੇਖ ਕੇ ਮਲਹਾਰ ਰਾਉ ਬਿਲਕੁਲ ਕੀਲਿਆ ਗਿਆ। ਉਸ ਨੂੰ ਸੁੰਦਰ ਨਹੀਂ ਸੀ ਕਿਹਾ ਜਾ ਸਕਦਾ, ਨਾ ਹੀ ਦਿਲਕਸ਼। ਉਸ ਦਾ ਰੰਗ ਸਾਂਵਲਾ ਸੀ, ਫਿਰ ਵੀ ਉਸ ਦੇ ਮੁਖ ਉਤੇ ਇਕ ਅਦੁੱਤੀ ਆਭਾ ਚਮਕਾਂ ਮਾਰਦੀ ਨਜ਼ਰ ਆਉਂਦੀ ਸੀ। ਉਸ ਦੀਆਂ ਅੱਖਾਂ ਵਿਚ ਸ਼ਾਂਤੀ ਦਾ ਵਾਸ ਸੀ। ਕੇਵਲ ਅੱਠਾਂ ਵਰ੍ਹਿਆਂ ਦੀ ਹੋਣ ਦੇ ਬਾਵਜੂਦ ਵੀ, ਉਸ ਦੇ ਵਿਵਹਾਰ ਤੋਂ ਪ੍ਰੌਢਤਾ, ਗੌਰਵਤਾ ਅਤੇ ਸੰਜਮ ਦੀ ਝਲਕ ਪੈਂਦੀ ਸੀ। ਮਲਹਾਰ ਰਾਉ ਸਾਰੇ ਦੇਸ ਵਿਚ ਘੁੰਮ ਚੁਕਾ ਸੀ, ਪਰ ਉਸ ਨੇ ਅਜੇ ਤਕ ਅਜਿਹੀ ਹੋਣਹਾਰ ਕੁੜੀ ਨਹੀਂ ਸੀ ਦੇਖੀ।

ਉਸ ਨੇ ਅਹਿੱਲਿਆ ਨੂੰ ਦੇਖਿਆ, ਕੁਝ ਚਿਰ ਸੋਚਿਆ, ਅਤੇ ਫਿਰ ਇਕ ਬੜਾ ਮਹੱਤਵਪੂਰਨ ਫ਼ੈਸਲਾ ਕਰ ਲਿਆ। ਖੰਡੇ ਰਾਉ ਉਸ ਦਾ ਇਕੋ ਇਕ ਪੁੱਤਰ ਸੀ। ਉਹ ਉਸ ਲਈ ਸਭੋ ਕੁਝ ਸੀ। ਉਸੇ ਦੇ ਮੋਢਿਆਂ ਉਤੇ ਉਸ ਰਾਜ ਦਾ ਭਾਰ ਪੈਣਾ ਸੀ ਜਿਸ ਨੂੰ ਕਿ ਉਸ ਨੇ ਵਡੀ ਵੀਰਤਾ ਤੇ ਸੂਰਮਗਤੀ ਨਾਲ ਉਸਾਰਿਆ ਸੀ। ਪਰ ਖੰਡੇ ਰਾਉ ਨਾ ਬਹਾਦਰ ਸੀ, ਅਤੇ ਨਾ ਹੀ ਹੋਰ ਗੱਲਾਂ ਵਿਚ ਆਪਣੇ ਪਿਉ ਵਰਗਾ ਸੀ। ਉਹ ਬੜਾ ਹੂੜ੍ਹੀ, ਗੁਸਤਾਖ਼ ਤੇ ਬਦਤਮੀਜ਼ ਸੀ, ਅਤੇ ਰਾਜ ਕਾਜ ਦੇ ਕੰਮਾਂ ਵਿਚ ਰਤਾ ਜਿੰਨੀ ਦਿਲਚਸਪੀ ਵੀ ਨਹੀਂ ਸੀ ਲੈਂਦਾ। ਮਲਹਾਰ ਰਾਉ ਉਸ ਨੂੰ ਸੁਧਾਰਨ ਲਈ ਸਾਰੀ ਵਾਹ ਲਾ ਚੁਕਿਆ ਸੀ, ਪਰ ਉਸ ਦੀ ਕੋਈ ਪੇਸ਼ ਨਹੀਂ ਸੀ ਗਈ। ਇਸ ਲਈ ਉਹ ਹਰ ਵੇਲੇ ਚਿੰਤਾਤੁਰ ਰਹਿੰਦਾ ਸੀ। ਹੁਣ ਉਸ ਦੀ ਇਕੋ ਇਕ ਆਸ ਇਹ ਰਹਿ ਗਈ ਸੀ ਕਿ ਉਹ ਕੋਈ ਅਜਿਹੀ ਸੁਘੜ ਨੂੰਹ ਚੁਣੇ ਜੋ ਉਸ ਦੇ ਗਏ ਗਵਾਤੇ ਪੁੱਤਰ ਨੂੰ ਬਚਾ ਲਵੇ, ਨਾਲੇ ਰਾਜ ਦਾ ਕੰਮ ਸੰਭਾਲਣ ਦੇ ਯੋਗ ਵੀ ਹੋਵੇ। ਉਹ ਹਰ ਵੇਲੇ ਅਜਿਹੀ ਬਹੂ ਨੂੰ ਲੱਭਣ ਦੇ ਆਹਰ ਵਿਚ ਰਹਿੰਦਾ ਸੀ। ਇਸ ਲਈ, ਜਦੋਂ ਉਸ ਸ਼ਾਮ, ਉਸ ਨੇ ਅਹਿੱਲਿਆ ਬਾਈ ਨੂੰ ਦੇਖਿਆ,

ਤਾਂ ਉਸ ਨੇ ਪੈਰਾਂ ਉਤੇ ਹੀ ਉਸ ਨੂੰ ਆਪਣੀ ਬਹੂ ਬਣਾਉਣ ਦਾ ਫ਼ੈਸਲਾ ਕਰ ਲਿਆ। ਜਦੋਂ ਪੇਸ਼ਵਾ ਨੇ ਆਪ ਅਹਿੱਲਿਆ ਬਾਈ ਦੀ ਸ਼ਕਲ ਦੇਖੀ ਤਾਂ ਉਸ ਨੂੰ ਮਲਹਾਰ ਰਾਉ ਦੀ ਚੋਣ ਦੀ ਸਰਾਹਨਾ ਕਰਨੀ ਪਈ।

ਮਲਹਾਰ ਰਾਉ ਨੇ ਇਸ ਮੁਆਮਲੇ ਵਿਚ ਬੜੀ ਸਿਆਣਪ ਤੋਂ ਕੰਮ ਲਿਆ ਅਤੇ ਹੋਰ ਸਮਾਂ ਨਾ ਗਵਾਂਦਿਆਂ ਹੋਇਆਂ ਸ਼ਾਨਦਾਰ ਵਿਆਹ ਕਰ ਕੇ ਅਹਿੱਲਿਆ ਬਾਈ ਨੂੰ ਘਰ ਲੈ ਆਇਆ।

ਇਤਿਹਾਸ ਗਵਾਹ ਹੈ, ਕਿ ਜਿਸ ਦਿਨ ਅਹਿੱਲਿਆ ਬਾਈ ਨੇ ਹੋਲਕਰਾਂ ਦੀਆਂ ਬਰੂਹਾਂ ਵਿਚ ਪੈਰ ਪਾਇਆ, ਉਸੇ ਦਿਨ ਤੋਂ ਉਨ੍ਹਾਂ ਦੇ ਬੰਸ ਦੀ ਖ਼ੁਸ਼ਹਾਲੀ ਵਿਚ ਵਾਧਾ ਹੋਣਾ ਸ਼ੁਰੂ ਹੋ ਗਿਆ। ਅਤੇ ਜਦੋਂ ਉਸ ਲਈ ਉਨ੍ਹਾਂ ਬਰੂਹਾਂ ਤੋਂ ਬਾਹਰ ਪੈਰ ਪਾਣ ਦੀ ਘੜੀ ਆਈ ਤਾਂ ਓਦੋਂ ਤਕ ਹੋਲਕਰ ਸਦੀਵੀ ਸ਼ੁਹਰਤ ਦੇ ਅਣਮੋਲ ਖ਼ਜ਼ਾਨੇ ਦੇ ਮਾਲਕ ਬਣ ਚੁਕੇ ਹੋਏ ਸਨ।

# ਮਲਹਾਰ ਰਾਉ ਹੋਲਕਰ

ਸੂਬੇਦਾਰ ਮਲਹਾਰ ਰਾਉ ਦਾ ਜੀਵਨ, ਜਿਸ ਨੇ ਇਕ ਗ਼ਰੀਬ ਘਰ ਵਿਚ ਜਨਮ ਲਿਆ ਸੀ, ਪਰ ਆਪਣੀ ਬਹਾਦਰੀ ਤੇ ਉੱਦਮ ਨਾਲ ਇਕ ਵਿਸ਼ਾਲ ਰਾਜ ਦੀ ਉਸਾਰੀ ਕਰ ਕੇ ਆਪਣੇ ਲਈ ਇਤਿਹਾਸ ਵਿਚ ਇਕ ਮਾਣਯੋਗ ਥਾਂ ਬਣਾ ਲਈ ਸੀ, ਕਈਆਂ ਪੱਖਾਂ ਤੋਂ ਮਹੱਤਵਪੂਰਨ ਪ੍ਰੇਰਨਾ ਦੇਣ ਵਾਲਾ, ਦਿਲਚਸਪ ਤੇ ਸਿੱਖਿਆਦਾਇਕ ਸੀ। ਇਕ ਸਾਧਾਰਨ ਆਜੜੀ ਮੁੰਡੇ ਦੀ ਕਿਸਮਤ ਵਿਚ ਵਿਭਿੰਨ ਇਤਿਹਾਸਕ ਘਟਨਾਵਾਂ ਵਿਚ ਮੁਖ ਨਾਇਕ ਬਣਨਾ, ਅਤੇ ਇਕ ਅਜਿਹੇ ਅਜਿੱਤ ਯੋਧੇ ਦੇ ਕਿਰਦਾਰ ਨੂੰ ਪੇਸ਼ ਕਰਨਾ ਲਿਖਿਆ ਸੀ, ਜਿਸ ਨੇ ਉੱਤਰੀ ਭਾਰਤ ਉਤੇ ਮਰਹੱਟਿਆਂ ਦੀ ਸਰਵੁੱਚਤਾ ਨੂੰ ਸਥਾਪਿਤ ਕਰ ਦਿਤਾ ਸੀ। ਆਪਣੀ ਅਸਾਧਾਰਨ ਜੁਗਤ, ਸੂਰਬੀਰਤਾ ਤੇ ਆਚਰਣ ਦੀ ਸ਼ਕਤੀ ਦੇ ਕਾਰਨ, ਉਹ ਆਪਣੇ ਮਾਲਕਾਂ, ਭਾਵ ਪੇਸ਼ਵਾਵਾਂ ਦਾ ਸਭ ਤੋਂ ਵਧ ਇਤਬਾਰੀ ਬੰਦਾ ਬਣ ਗਿਆ ਸੀ। ਸੈਨਾਪਤੀ ਮਲਹਾਰ ਰਾਉ ਹੋਲਕਰ, ਜੋ

ਅਣਗਿਣਤ ਖ਼ੂਨੀ ਯੁਧਾਂ ਦਾ ਨਾਇਕ ਸੀ, ਪੂਰੀ ਅੱਧੀ ਸਦੀ ਤਕ — 1715 ਤੇ 1765 ਈਸਵੀ ਦੇ ਵਿਚਾਲੇ — ਮਰਾਠਾ ਰਾਜ ਦੇ ਇਤਿਹਾਸ ਵਿਚ, ਸਭ ਤੋਂ ਵਧ ਸ਼ਾਨਦਾਰ ਪਾਤਰ ਸੀ।

ਹੋਲਕਰਾਂ ਦੇ ਵਡਿੱਕੇ ਵਾਫ਼ਗਾਉਂ ਨਾਲ ਸੰਬੰਧ ਰਖਦੇ ਸਨ, ਜੋ ਦਖਣੀ ਭਾਰਤ ਵਿਚ ਵਾਕਿਆ ਹੈ। ਉਨ੍ਹਾਂ ਦੀ ਇਕ ਸ਼ਾਖ਼ਾ ਕੁਝ ਚਿਰ ਪਿਛੋਂ, ਪੂਨੇ ਦੇ ਇਕ ਪਿੰਡ ਹੋਲ ਵਿਚ ਆਣ ਟਿਕੀ ਸੀ, ਜਿਥੋਂ ਉਨ੍ਹਾਂ ਦਾ ਨਾਂ ਹੋਲਕਰ ਪੈ ਗਿਆ ਸੀ। ਏਥੇ ਖੰਡੋਜੀ ਹੋਲਕਰ ਨਾਂ ਦਾ ਇਕ ਬੰਦਾ, ਪਿੰਡ ਦੇ ਮੁਖੀਏ ਦਾ ਸਹਾਇਕ ਬਣ ਗਿਆ ਸੀ। ਏਸੇ ਖੰਡੋਜੀ ਦੇ ਘਰ ਹੀ 1693 ਈਸਵੀ ਵਿਚ, ਰਾਮਨੌਮੀ ਵਾਲੇ ਦਿਨ, ਮਲਹਾਰ ਰਾਉ ਦਾ ਜਨਮ ਹੋਇਆ ਸੀ। ਮਾਪਿਆਂ ਦਾ ਦ੍ਰਿੜ੍ਹ ਵਿਸ਼ਵਾਸ ਸੀ ਕਿ ਅਜਿਹੇ ਸ਼ੁਭ ਅਵਸਰ ਤੇ ਜੰਮਿਆ ਬਾਲਕ, ਜ਼ਰੂਰ ਹੀ ਵਡਾ ਹੋ ਕੇ ਖ਼ਾਨਦਾਨ ਦਾ ਨਾਂ ਰੌਸ਼ਨ ਕਰੇਗਾ।

ਮਲਹਾਰ, ਮਾਪਿਆਂ ਦਾ ਇਕੋ ਇਕ ਪੁੱਤਰ ਸੀ। ਉਹ ਅਜੇ ਤਿੰਨਾਂ ਸਾਲਾਂ ਦਾ ਹੀ ਸੀ ਕਿ ਖੰਡੋਜੀ ਕਾਲਵਸ ਹੋ ਗਿਆ। ਉਸ ਦੀ ਮਾਂ ਜਿਵਾਈ ਉਤੇ ਬਿਪਤਾਵਾਂ ਦਾ ਪਹਾੜ ਟੁੱਟ ਪਿਆ। ਉਸ ਨੂੰ ਪਨਾਹ ਦੇਣ ਜਾਂ ਉਸ ਦੀ ਸਹਾਇਤਾ ਕਰਨ ਦੀ ਥਾਂ, ਰਿਸ਼ਤੇਦਾਰਾਂ ਨੇ ਉਸ ਦੀ ਜ਼ਮੀਨ ਤੇ ਜਾਇਦਾਦ ਨੂੰ ਹੜਪ ਕਰਨਾ ਸ਼ੁਰੂ ਕਰ ਦਿਤਾ। ਕੋਈ ਵੀ ਨਹੀਂ ਸੀ ਜਿਸ ਕੋਲ ਜਿਵਾਈ ਮਦਦ ਲਈ ਜਾਂਦੀ। ਮਲਹਾਰ ਦਾ ਜੀਵਨ ਖ਼ਤਰਿਆਂ ਤੇ ਮੁਸ਼ਕਲਾਂ ਨਾਲ ਭਰਿਆ ਪਿਆ ਸੀ। ਮਜਬੂਰ ਹੋ ਕੇ ਜਿਵਾਈ ਆਪਣੇ ਪੁੱਤਰ ਨੂੰ ਨਾਲ ਲੈ ਕੇ ਖਾਂਦੇਸ਼ ਦੇ ਇਕ ਪਿੰਡ ਤਲੌਦੇ ਵਿਚ ਆਪਣੇ ਭਰਾ ਕੋਲ ਚਲੀ ਗਈ। ਉਸ ਦਾ ਭਰਾ ਭੋਜਰਾਜ ਬਰਗਲ, ਪਿੰਡ ਦਾ ਇਕ ਅਹਿਲਕਾਰ ਸੀ। ਉਹ ਪੇਸ਼ਵਾ ਦੇ ਕੰਠਾਜੀ ਕਦਮਬੰਦੇ ਨਾਮੀ ਇਕ ਸਰਦਾਰ ਦੇ ਕਰਮਚਾਰੀਆਂ ਦੀ ਕਮਾਨ ਥਲੇ ਪੰਝੀ ਘੋੜਿਆਂ ਦੀ ਦੇਖ ਭਾਲ ਦੇ ਕੰਮ ਤੇ ਲੱਗਾ ਹੋਇਆ ਸੀ। ਉਸ ਨੇ ਖ਼ੁਸ਼ੀ ਨਾਲ ਆਪਣੀ ਭੈਣ ਨੂੰ ਪਨਾਹ ਦਿਤੀ। ਜਦ ਮਲਹਾਰ ਕੁਝ ਵੱਡਾ ਹੋਇਆ ਤਾਂ ਉਸ ਨੇ ਉਸ ਨੂੰ ਭੇਡਾਂ ਚਾਰਨ ਦੇ ਕੰਮ ਤੇ ਲਾ ਦਿਤਾ।

ਕਰਦਿਆਂ ਕਰਦਿਆਂ ਮਲਹਾਰ ਅੱਠਾਂ ਸਾਲਾਂ ਦਾ ਹੋ ਗਿਆ। ਉਹ ਤੜਕ ਸਾਰ ਭੇਡਾਂ ਨੂੰ ਜੰਗਲ ਵਿਚ ਲੈ ਜਾਂਦਾ ਅਤੇ ਸੂਰਜ ਡੁੱਬਣ ਨਾਲ ਘਰ ਮੋੜ ਲਿਆਂਦਾ। ਇਨ੍ਹਾਂ ਦਿਨਾਂ ਦੀ ਇਕ ਘਟਨਾ ਬੜੀ ਪ੍ਰਸਿੱਧ ਹੈ। ਮਲਹਾਰ,

ਰੋਜ਼ ਵਾਂਗ, ਇਕ ਦਿਨ ਭੇਡਾਂ ਨੂੰ ਲੈ ਕੇ ਜੰਗਲ ਵਿਚ ਗਿਆ। ਦੁਪਹਿਰ ਵੇਲੇ, ਉਹ ਆਰਾਮ ਕਰਨ ਲਈ, ਇਕ ਬਰੋਟੇ ਦੀ ਛਾਂ ਥੱਲੇ ਲੇਟ ਗਿਆ, ਅਤੇ ਸੌਂ ਗਿਆ। ਲਾਗੇ ਹੀ ਸੱਪ ਦੀ ਇਕ ਖੁੱਡ ਸੀ। ਇਕ ਕਾਲਾ ਸ਼ਾਹ ਛਜਲਿਹੱਪ ਖੁੱਡ ਵਿਚੋਂ ਨਿਕਲਿਆ ਅਤੇ ਆਪਣਾ ਫਨ ਖਿਲਾਰ ਕੇ ਉਸ ਕੋਲ ਬਹਿ ਗਿਆ। ਕੁਝ ਚਿਰ ਮਗਰੋਂ ਜਿਵਾਈ, ਪੁੱਤਰ ਲਈ ਰੋਟੀ ਲੈ ਕੇ ਆਈ। ਉਹ ਦੇਖ ਕੇ ਡਰ ਨਾਲ ਕੰਬ ਗਈ। ਆਪਣੇ ਇਕੋ ਇਕ ਪੁੱਤਰ ਦੀ ਜਾਨ ਬਚਾਣ ਲਈ, ਭੈ ਭੀਤ ਹੋਈ ਘਰ ਵਲ ਭਜੀ ਅਤੇ ਛੇਤੀ ਹੀ ਆਪਣੇ ਭਰਾ ਤੇ ਕੁਝ ਹੋਰ ਬੰਦਿਆਂ ਨੂੰ ਨਾਲ ਲੈ ਕੇ ਆ ਗਈ। ਹਰੇਕ ਨੇ ਉਹੀ ਨਜ਼ਾਰਾ ਦੇਖਿਆ ਤੇ ਦਹਿਲ ਗਿਆ। ਭੀੜ ਨੂੰ ਦੇਖ ਕੇ ਛਜਲਿਹੱਪ ਆਪਣੀ ਖੁੱਡ ਵਿਚ ਵੜ ਗਿਆ।

ਮਾਂ ਨੇ ਲਾਗੇ ਜਾ ਕੇ ਮਲਹਾਰ ਨੂੰ ਜਗਾਇਆ। ਛਜਲਿਹੱਪ ਨੇ ਉਸ ਨੂੰ ਛੂਹਿਆ ਤਕ ਨਹੀਂ ਸੀ। ਜਦ ਉਸ ਨੇ ਰੋਟੀ ਖਾ ਲਈ, ਤਾਂ ਮਾਂ ਉਸ ਨੂੰ ਘਰ ਲੈ ਗਈ। ਇਸ ਅਸਾਧਾਰਨ ਘਟਨਾ ਨੇ ਉਸ ਨੂੰ ਬੜਾ ਗ਼ਮਗੀਨ ਤੇ ਚਿੰਤਾਤੁਰ ਬਣਾ ਦਿਤਾ। ਉਸ ਨੇ ਕਈਆਂ ਤੋਂ ਪੁੱਛਿਆ ਕਿ ਇਹ ਘਟਨਾ ਉਸ ਦੇ ਪੁੱਤਰ ਲਈ ਚੰਗੀ ਸੀ ਕਿ ਮਾੜੀ। ਉਸ ਨੇ ਇਹੋ ਗੱਲ ਇਕ ਬਾਹਮਣ ਤੋਂ ਵੀ ਪੁੱਛੀ ਜਿਸ ਨੇ ਉੱਤਰ ਦਿਤਾ : "ਭੈਣੇ ਤੇਰੇ ਪੁੱਤਰ ਦੇ ਕਰਮਾਂ ਵਿਚ ਰਾਜ ਲਿਖਿਆ ਹੈ। ਇਹ ਬੜਾ ਭਾਗਵਾਨ ਹੈ ? ਆਪਣੀ ਬਹਾਦਰੀ ਨਾਲ ਇਹ ਰਾਜਾ ਬਣ ਜਾਵੇਗਾ ਅਤੇ ਲੋਕੀਂ ਤੈਨੂੰ ਰਾਜ ਮਾਤਾ ਕਿਹਾ ਕਰਨਗੇ।"

ਇਹ ਭਵਿਸ਼ ਬਾਣੀ ਸੁਣ ਕੇ, ਮਾਂ ਦਾ ਦਿਲ ਖ਼ੁਸ਼ੀ ਨਾਲ ਉਛਾਲੇ ਮਾਰਨ ਲਗ ਪਿਆ। ਉਸੇ ਦਿਨ ਮਲਹਾਰ ਦੇ ਮਾਮੇ ਨੇ ਉਸ ਨੂੰ ਭੇਡਾਂ ਚਾਰਨ ਦੇ ਕੰਮ ਤੋਂ ਹਟਾ ਕੇ, ਆਪਣੇ ਘੋੜਿਆਂ ਦੀ ਦੇਖ ਭਾਲ ਉਤੇ ਲਗਾ ਦਿਤਾ। ਕੁਝ ਦਿਨਾਂ ਮਗਰੋਂ ਹੀ ਮਾਂ ਜਿਵਾਈ ਗੁਜ਼ਰ ਗਈ। ਮਲਹਾਰ ਦੇ ਮਾਮੇ ਉਤੇ ਅਜੇ ਤੀਕ ਬ੍ਰਾਹਮਣ ਦੇ ਬਚਨਾਂ ਦਾ ਪ੍ਰਭਾਵ ਸੀ। ਉਸ ਨੇ ਆਪਣੇ ਭਾਣਜੇ ਨਾਲ ਆਪਣੀ ਧੀ ਗੌਤਮਾਂ ਨੂੰ ਵਿਆਹੁਣ ਦਾ ਫ਼ੈਸਲਾ ਕਰ ਲਿਆ, ਕਿਉਂਕਿ ਉਸ ਨੂੰ ਮਲਹਾਰ ਦੇ ਉੱਜਲੇ ਭਵਿਸ਼ ਵਿਚ ਪੂਰਨ ਵਿਸ਼ਵਾਸ ਸੀ। ਇਸ ਦੇ ਝਟ ਮਗਰੋਂ ਹੀ ਉਸ ਨੇ ਉਸ ਨੂੰ ਪੰਜੀ ਘੋੜਿਆਂ ਦਾ ਸਰਦਾਰ ਬਣਾ ਦਿਤਾ।

ਆਪਣੀ ਉਮਰ ਦੀ ਇਸ ਪਰਭਾਤ ਵਿਚ, ਮਲਹਾਰ ਕਿਸੇ ਬੜੀ ਸੁਲਖਣੀ

ਘੜੀ ਵਿਚ ਪਹਿਲੀ ਵਾਰ ਘੋੜੇ ਦੀ ਪਿੱਠ ਉਤੇ ਸਵਾਰ ਹੋਇਆ ਸੀ, ਕਿਉਂਕਿ ਏਸੇ ਪਲ ਤੋਂ ਹੀ ਉਸ ਦੀ ਚੰਗੀ ਕਿਸਮਤ ਦਾ ਦੌਰ ਸ਼ੁਰੂ ਹੋ ਗਿਆ ਸੀ। ਆਪਣੇ ਜੀਵਨ ਦੇ ਆਖ਼ਰੀ ਪਲ ਤਕ, ਉਹ ਮੁੜ ਕੇ ਘੋੜੇ ਦੀ ਪਿੱਠ ਤੋਂ ਜੁਦਾ ਨਹੀਂ ਸੀ ਕੀਤਾ ਜਾ ਸਕਿਆ। ਆਪਣੇ ਸ਼ਾਨਦਾਰ ਘੋੜੇ ਦੀ ਪਿੱਠ ਤੇ ਬੈਠ ਕੇ ਅਤੇ ਤਲਵਾਰ ਨੂੰ ਧਾਰਨ ਕਰ ਕੇ, ਮਲਹਾਰ ਰਾਉ ਨੇ ਪੂਨੇ ਤੋਂ ਲੈ ਕੇ ਦਿੱਲੀ ਤੇ ਅਟਕ ਤਕ ਦੇ ਵਿਸ਼ਾਲ ਖੇਤਰ ਉਤੇ ਵਡਾ ਨਾਮ ਪੈਦਾ ਕੀਤਾ। ਉਸ ਨੇ ਆਪਣੀ ਸੂਰਬੀਰਤਾ ਨਾਲ ਅਸੰਭਵ ਨੂੰ ਸੰਭਵ ਬਣਾ ਦਿਤਾ, ਅਤੇ ਇਉਂ ਇਕ ਵਿਸ਼ਾਲ ਰਾਜ ਦੀ ਉਸਾਰੀ ਕਰ ਕੇ ਸਦੀਵੀ ਜਸ ਖੱਟਿਆ।

## ਹੋਲਕਰ ਰਾਜ ਦੀ ਸਥਾਪਨਾ

ਉਨ੍ਹਾਂ ਦਿਨਾਂ ਵਿਚ ਰਾਜਨੈਤਿਕ ਤੇ ਸਮਾਜਕ ਸਥਿਤੀ ਦਾ ਬੁਰਾ ਹਾਲ ਸੀ। ਘ੍ਰਿਣਾ, ਅਸੰਤੋਸ਼ ਤੇ ਅਫੜਾ ਦਫੜੀ ਦਾ ਰਾਜ ਸੀ। ਸਾਡਾ ਦੇਸ ਨਿਰੰਤਰ ਖ਼ਾਨਾਜੰਗੀ ਦੇ ਕਾਰਨ ਛੋਟੇ ਛੋਟੇ ਟੁਕੜਿਆਂ ਵਿਚ ਵੰਡਿਆ ਪਿਆ ਸੀ। ਸੈਨਾ ਦੇ ਯੁੱਧਾਂ ਵਿਚ ਉਲਝੇ ਰਹਿਣ ਦੇ ਕਾਰਨ, ਖੇਤੀਬਾੜੀ, ਉਦਯੋਗ ਤੇ ਰਾਜ-ਪ੍ਰਬੰਧ ਦੇ ਪਹੀਏ ਜਾਮ ਹੋ ਗਏ ਸਨ। ਹਾਕਮਾਂ ਕੋਲ ਅੰਦਰੂਨੀ ਪ੍ਰਬੰਧ ਵਲ ਧਿਆਨ ਦੇਣ ਜੋਗਾ ਸਮਾਂ ਨਹੀਂ ਸੀ। ਅਸਲ ਵਿਚ, ਬਾਕਾਇਦਾ ਪ੍ਰਬੰਧ ਰਿਹਾ ਹੀ ਨਹੀਂ ਸੀ। ਤਾਕਤ ਲਈ ਭੁੱਖ, ਸ਼ਾਹੀ ਘਰਾਨਿਆਂ ਨੂੰ ਨਗੂਣੀਆਂ ਸਾਜ਼ਸ਼ਾਂ ਅਤੇ ਤਸ਼ੱਦਦ ਵਿਚ ਲਗਾਤਾਰ ਉਲਝਾਈ ਰਖਦੀ ਸੀ। ਜਨਤਾ, ਬਹੁਤ ਕਰ ਕੇ, ਦੁਖ-ਭਰਿਆ ਜੀਵਨ ਗੁਜ਼ਾਰ ਰਹੀ ਸੀ, ਕਿਉਂਕਿ ਹਾਕਮ ਲੋਕ ਇਖ਼ਲਾਕੀ ਤੌਰ ਤੇ ਗਿਰ ਚੁਕੇ ਸਨ, ਅਹਿਲਕਾਰ ਭ੍ਰਿਸ਼ਟ ਹੋ ਚੁਕੇ ਸਨ, ਅਤੇ ਹਰ ਪਾਸੇ ਚੋਰਾਂ ਤੇ ਡਾਕੂਆਂ ਦਾ ਭੈ ਛਾਇਆ ਹੋਇਆ ਸੀ। ਜੀਵਨ ਕੰਡਿਆਂ ਦੀ ਸੇਜਾ ਬਣਿਆ ਹੋਇਆ ਸੀ। ਕਿਸੇ ਕੋਲ ਲੋਕਾਂ ਦੀ ਭਲਾਈ ਬਾਰੇ ਸੋਚਣ ਦੀ ਵਿਹਲ ਨਹੀਂ ਸੀ। ਹਰ ਕੋਈ ਆਪਣੇ ਘਰ ਨੂੰ ਭਰਨ ਵਿਚ ਜੁੱਟਿਆ ਹੋਇਆ ਸੀ।

ਦਿੱਲੀ ਵਿਚ ਸ਼ਹਿਨਸ਼ਾਹ ਮੁਹੰਮਦ ਸ਼ਾਹ ਦਾ ਰਾਜ ਸੀ, ਪਰ ਉਹ ਨਾਂ ਦਾ ਹੀ ਬਾਦਸ਼ਾਹ ਸੀ। ਉਸ ਦੇ ਦਵਾਲੇ ਖ਼ੁਦਗਰਜ਼, ਖ਼ੁਸ਼ਾਮਦੀ ਤੇ ਨਿਕੰਮੇ ਲੋਕਾਂ ਦੀ ਭੀੜ ਜੁੜੀ ਰਹਿੰਦੀ ਸੀ। ਉਹ ਆਪਣਾ ਸਾਰਾ ਸਮਾਂ ਐਸ਼ ਇਸ਼ਰਤ ਵਿਚ ਗੁਆ ਦੇਂਦਾ ਸੀ। ਸਾਫ਼ ਨਜ਼ਰ ਆ ਰਿਹਾ ਸੀ ਕਿ ਮੁਗ਼ਲ ਰਾਜ ਦਾ ਪਤਨ ਆਇਆ ਕਿ ਆਇਆ।

ਉਨ੍ਹਾਂ ਦਿਨਾਂ ਵਿਚ, ਭਾਰਤ ਦੀਆਂ ਜਿਨ੍ਹਾਂ ਤਿੰਨ ਤਾਕਤਾਂ ਉਤੇ ਕਿਸਮਤ ਮਿਹਰਬਾਨ ਸੀ, ਉਹ ਸਨ ਪਠਾਨ, ਫ਼ਰਾਂਸੀਸੀ ਤੇ ਮਰਹੱਟੇ। ਅਹਿਮਦ ਸ਼ਾਹ ਅਬਦਾਲੀ ਸਿਧ, ਪੰਜਾਬ ਤੇ ਕਸ਼ਮੀਰ ਉਤੇ ਪਹਿਲੋਂ ਹੀ ਕਬਜ਼ਾ ਕਰ ਚੁਕਾ ਸੀ, ਅਤੇ ਹੁਣ ਅਗੇ ਵਲ ਵਧ ਰਿਹਾ ਸੀ। ਯੂਰਪ ਦੀਆਂ ਸਾਮਰਾਜੀ ਸ਼ਕਤੀਆਂ ਵੀ ਭਾਰਤ ਵਿਚ ਪੈਰ ਅੜਾਣ ਦੀ ਕੋਸ਼ਸ਼ ਕਰ ਰਹੀਆਂ ਸਨ। ਪੁਰਤਗਾਲ ਨੇ ਤਾਂ ਕੁਝ ਥਾਵਾਂ ਉਤੇ ਕਬਜ਼ਾ ਵੀ ਕਰ ਲਿਆ ਸੀ। ਅੰਗਰੇਜ਼ ਵੀ ਤੇਜ਼ੀ ਨਾਲ ਅਗੇ ਵਧ ਰਹੇ ਸਨ। ਫ਼ਰਾਂਸੀਸੀਆਂ ਨੇ ਵੀ ਦਖਣੀ ਭਾਰਤ ਵਿਚ ਆਪਣਾ ਪ੍ਰਭਾਵ ਵਧਾ ਲਿਆ ਸੀ।

ਉੱਤਰ ਵਿਚ, ਵਿਸ਼ੇਸ਼ ਕਰ ਕੇ ਰਾਜਪੂਤਾਨੇ ਤੇ ਮਾਲਵੇ ਵਿਚ, ਹਾਲਾਤ ਬੜੀ ਤੇਜ਼ੀ ਨਾਲ ਨਿਘਰ ਰਹੇ ਸਨ। ਇਨ੍ਹਾਂ ਸੂਬਿਆਂ ਉਤੇ ਮੁਗ਼ਲਾਂ ਦਾ ਕੋਈ ਪ੍ਰਭਾਵ ਨਹੀਂ ਸੀ। ਚੰਗੇ ਪ੍ਰਬੰਧਕਾਂ ਦੀ ਬੜੀ ਘਾਟ ਸੀ। ਬੇਚੈਨੀ ਤੇ ਗੜਬੜ ਦਾ ਰਾਜ ਸੀ। ਅਜਿਹੇ ਹਾਲਾਤ ਅਤੇ ਕਿਸੇ ਇਲਾਕੇ ਦਾ ਧਨ, ਲੋਭੀ ਮਰਹੱਟਿਆਂ ਲਈ ਇਕ ਤਰ੍ਹਾਂ ਦਾ ਖੁਲ੍ਹਾ ਨਿਮੰਤ੍ਰਣ ਹੁੰਦਾ ਸੀ। ਅਜਿਹੇ ਹਾਲਾਤ ਤੋਂ ਲਾਭ ਉਠਾਣ ਲਈ ਉਹ ਰਤੀ ਜਿੰਨਾਂ ਵੀ ਨਹੀਂ ਸਨ ਉਡੀਕਦੇ।

1664 ਈਸਵੀ ਵਿਚ ਸੇਵਾ ਜੀ ਨੂੰ ਮਰਹੱਟਾ ਸਲਤਨਤ ਦਾ ਬਾਦਸ਼ਾਹ ਥਾਪ ਦਿਤਾ ਗਿਆ ਸੀ। ਮਰਹੱਟਿਆਂ ਨੂੰ ਸੁਤੰਤਰਤਾ ਦੇ ਇਸ ਚਿੰਨ੍ਹ ਉਤੇ ਉਚੇਚਾ ਮਾਣ ਸੀ। ਜਿਉਂ ਜਿਉਂ ਸਮਾਂ ਗੁਜ਼ਰਦਾ ਗਿਆ, ਇਕ ਸੁਤੰਤਰ ਮਰਹੱਟਾ ਰਾਜ ਦਾ ਸੰਕਲਪ, ਮਰਹੱਟਾ ਸਾਮਰਾਜ ਦਾ ਰੂਪ ਧਾਰਨ ਕਰਦਾ ਗਿਆ। ਉਸ ਸਮੇਂ, ਮਰਹੱਟਿਆਂ ਦੀ ਰਾਜਧਾਨੀ ਸਤਾਰੇ ਵਿਚ ਸੀ। ਪਰ ਮਰਹੱਟੇ ਬਾਦਸ਼ਾਹ ਨਾਂ ਦੇ ਬਾਦਸ਼ਾਹ ਹੀ ਸਨ; ਅਮਲੀ ਸ਼ਕਤੀ ਉਨ੍ਹਾਂ ਦੇ ਮੁਖ ਮੰਤਰੀਆਂ ਦੇ ਹੱਥ ਵਿਚ ਹੁੰਦੀ ਸੀ ਜਿਨ੍ਹਾਂ ਨੂੰ ਪੇਸ਼ਵਾ ਕਿਹਾ ਜਾਂਦਾ ਸੀ। ਪੇਸ਼ਵਾਵਾਂ ਦਾ ਕੇਂਦਰ-ਸਥਾਨ ਪੂਨੇ ਵਿਚ ਵੀ। ਇਸ ਲਈ ਪੂਨਾ ਹੀ ਰਾਜ-

ਸ਼ਕਤੀ ਦਾ ਕੇਂਦਰ ਮਰਹੱਟਿਆਂ ਦੀ ਰਾਜਧਾਨੀ ਅਤੇ ਉਸ ਸਮੇਂ ਦੀਆਂ ਸਮੂਹ ਰਾਜਨੈਤਿਕ ਕਾਰਵਾਈਆਂ ਦਾ ਧੁਰਾ ਸੀ। ਪੇਸ਼ਵਾ ਨੇ ਅਗੋਂ ਕੁਝ ਅਧਿਕਾਰ, ਚੋਣਵੇਂ ਮਰਹੱਟਾ ਸਰਦਾਰਾਂ ਤੇ ਸੈਨਾ ਪਤੀਆਂ ਨੂੰ ਦੇ ਰਖੇ ਸਨ ਜਿਨ੍ਹਾਂ ਵਿਚੋਂ ਰਘੂ ਜੀ ਭੋਂਸਲੇ, ਆਨੰਦ ਰਾਉ ਪਾਵਾਰ, ਦਾਮਾ ਜੀ ਗਾਇਕਵਾੜ, ਮਲਹਾਰ ਰਾਉ ਹੋਲਕਰ ਅਤੇ ਰਾਨੋਜੀ ਸਿੰਧੀਆ ਬੜੇ ਉੱਘੇ ਸਨ।

ਪਹਿਲੇ ਪੇਸ਼ਵਾ, ਬਾਲਾ ਜੀ ਵਿਸ਼ਵਾਨਾਥ ਦੀ ਯੋਗਤਾ, ਬਹਾਦਰੀ ਤੇ ਪ੍ਰਬੰਧਕੀ ਸ਼ਕਤੀ ਦੇ ਕਾਰਨ ਮਰਹੱਟਿਆਂ ਵਿਚ ਇਕ ਨਵੀਂ ਸ਼ਕਤੀ ਤੇ ਉਤਸਾਹ ਦੀ ਸਪਿਰਟ ਭਰ ਗਈ ਸੀ। ਉਹ ਹਰ ਵੇਲੇ ਨਵੇਂ ਅਵਸਰਾਂ ਦੀ ਖੋਜ ਵਿਚ ਰਹਿੰਦੇ ਸਨ, ਤਾਂ ਜੋ ਉਹ ਧਨ ਇਕੱਤਰ ਕਰ ਸਕਣ ਅਤੇ ਆਪਣੇ ਰਾਜਭਾਗ ਨੂੰ ਵਧਾ ਸਕਣ। ਗੁਜਰਾਤ ਤੇ ਮਾਲਵੇ ਦੇ ਧਨੀ ਪ੍ਰਾਂਤ ਲਾਗੇ ਹੀ ਸਨ। ਇਕ ਹੋਰ ਮਰਹੱਟੇ ਸਰਦਾਰ ਦੀ ਨਜ਼ਰ ਵੀ ਗੁਜਰਾਤ ਉਤੇ ਸੀ, ਇਸੇ ਲਈ ਪੇਸ਼ਵਾ ਨੇ ਮਾਲਵੇ ਤੇ ਉੱਤਰੀ ਭਾਰਤ ਨੂੰ ਆਪਣੀਆਂ ਕਾਰਵਾਈਆਂ ਦਾ ਖੇਤਰ ਬਣਾ ਲਿਆ। ਮਰਹੱਟਿਆਂ ਨੇ ਸਭ ਤੋਂ ਪਹਿਲਾਂ 1669 ਵਿਚ ਮਾਲਵੇ ਉਤੇ ਹੱਲਾ ਬੋਲਿਆ ਅਤੇ ਬੜੀ ਲੁੱਟਮਾਰ ਕੀਤੀ। ਕਿਸੇ ਨੇ ਵੀ ਉਨ੍ਹਾਂ ਦਾ ਮੁਕਾਬਲਾ ਨਾ ਕੀਤਾ। ਜਾਦੂ ਨਾਥ ਸਰਕਾਰ ਦੇ ਸ਼ਬਦਾਂ ਵਿਚ, ਇਉਂ ਖੋਲ੍ਹਿਆ ਗਿਆ ਰਸਤਾ, ਅਠਾਰ੍ਹਵੀਂ ਸਦੀ ਦੇ ਅੱਧ ਤੀਕ ਖੁਲ੍ਹਾ ਰਿਹਾ, ਜਦੋਂ ਸਾਰਾ ਮਾਲਵਾ ਮਰਹੱਟਿਆਂ ਦੇ ਸ਼ਾਸਨ ਥੱਲੇ ਆ ਗਿਆ।

ਉਨ੍ਹਾਂ ਦਿਨਾਂ ਵਿਚ, ਏਕਤਾ ਲਈ ਬੇ-ਮਿਸਾਲ ਜੋਸ਼ ਤੇ ਸ਼ਕਤੀ ਦੇ ਬੇ-ਕਾਬੂ ਵੇਗ ਨੇ, ਸਾਰੇ ਮਹਾਰਾਸ਼ਟਰ ਨੂੰ ਹਿਲੂਣ ਕੇ ਰਖ ਦਿਤਾ ਸੀ। ਜਵਾਨਾਂ ਦੇ ਡੌਲੇ, ਪੇਸ਼ਵਾ ਦੀ ਅਗਵਾਈ ਥੱਲੇ, ਸਾਰੇ ਦੇਸ ਉਤੇ ਆਪਣਾ ਝੰਡਾ ਝੁਲਾਣ ਲਈ ਫ਼ਰਕ ਰਹੇ ਸਨ। ਉਨ੍ਹਾਂ ਦੀਆਂ ਅਭਿਲਾਸ਼ਾਵਾਂ ਅਸਮਾਨਾਂ ਨੂੰ ਛੂਹ ਰਹੀਆਂ ਸਨ। ਇਨ੍ਹਾਂ ਵਿਉਂਤਾਂ ਨੂੰ ਸਿਰੇ ਚਾੜ੍ਹਨ ਲਈ, ਪੇਸ਼ਵਾ ਪਹਿਲੋਂ ਅੰਦਰੂਨੀ ਰੱਖਿਆ ਦਾ ਪ੍ਰਬੰਧ ਕਰਨਾ ਚਾਹੁੰਦਾ ਸੀ। ਉਹ ਜਾਣਦਾ ਸੀ ਕਿ ਉਸ ਨੂੰ ਹੋਰ ਸਾਰੀਆਂ ਚੀਜ਼ਾਂ ਨਾਲੋਂ ਪਹਿਲੇ ਬਹੁਤ ਸਾਰੇ ਧਨ ਦੀ ਲੋੜ ਹੈ। ਇਸ ਲਈ, ਉਹ ਬਾਰ ਬਾਰ ਆਪਣੇ ਬੰਦੇ ਮਾਲਵੇ ਵਿਚ ਭੇਜਦਾ ਸੀ। ਮਾਲਵਾ ਤੇ ਰਾਜਪੂਤਾਨਾ ਮਰਹੱਟਿਆਂ ਦੇ ਹਮਲਿਆਂ ਦਾ ਉਚੇਚਾ ਨਿਸ਼ਾਨਾ ਬਣ ਗਏ ਅਤੇ ਬੇ-ਹਿਸਾਬ ਦੌਲਤ ਉਨ੍ਹਾਂ ਦੇ ਹੱਥ ਲਗਦੀ ਰਹੀ। ਜ਼ਿਮੀਂਦਾਰਾਂ ਤੇ ਛੋਟੇ

ਛੋਟੇ ਸਰਦਾਰਾਂ ਨੂੰ, ਚੌਥ ਵਜੋਂ ਬੜੀਆਂ ਵਡੀਆਂ ਰਕਮਾਂ ਤਾਰਨੀਆਂ ਪੈਂਦੀਆਂ ਸਨ। ਸਮੇਂ ਦੇ ਗੁਜ਼ਰਨ ਨਾਲ, ਸਾਰੇ ਉੱਤਰ ਵਿਚ ਮਰਹੱਟਿਆਂ ਦੀ ਦਹਿਸ਼ਤ ਫੈਲ ਗਈ।

ਆਪਣੇ ਵਧਦੇ ਪ੍ਰਭਾਵ ਤੇ ਸ਼ਕਤੀ ਦਾ ਲਾਭ ਉਠਾਂਦਿਆਂ ਹੋਇਆਂ, ਪੇਸ਼ਵਾ ਨੇ ਇਕ ਤਗੜੀ ਫ਼ੌਜ ਇਕੱਠੀ ਕਰ ਕੇ ਦਿੱਲੀ ਉਤੇ ਚੜ੍ਹਾਈ ਕਰ ਦਿਤੀ। 28 ਫ਼ਰਵਰੀ, 1719 ਨੂੰ, ਉਸ ਨੇ ਸ਼ਾਹੀ ਮਹੱਲਾਂ ਦਾ ਮੁਹਾਸਰਾ ਕਰ ਲਿਆ ਅਤੇ 20 ਮਾਰਚ ਨੂੰ ਦਬਾਉ ਥੱਲੇ ਲਿਆ ਕੇ ਮੁਗ਼ਲ ਸ਼ਹਿਨਸ਼ਾਹ ਤੋਂ ਤਿੰਨ ਰਿਆਇਤਾਂ ਹਾਸਲ ਕਰ ਲਈਆਂ। ਇਨ੍ਹਾਂ ਦੇ ਬਲ ਉਤੇ, ਮਰਹੱਟਿਆਂ ਦੀ ਪੂਰਨ ਸੁਤੰਤਰਤਾ ਨੂੰ ਮੰਨ ਲਿਆ ਗਿਆ, ਅਤੇ ਉਨ੍ਹਾਂ ਨੂੰ ਹਕ ਦੇ ਦਿਤਾ ਗਿਆ ਕਿ ਉਹ ਭਾਰਤ ਦੇ ਉੱਤਰ ਤੋਂ ਲੈ ਕੇ ਦੱਖਣ ਤੀਕ ਫੈਲੇ ਹੋਏ ਇਲਾਕੇ ਵਿਚੋਂ ਚੌਥ ਤੇ ਹੋਰ ਕਰ ਵਸੂਲ ਕਰ ਲੈਣ। ਉਨ੍ਹਾਂ ਦੀ ਇਸ ਵਿਜੈ ਨੇ ਸਾਰੇ ਦੇਸ ਉਤੇ ਉਨ੍ਹਾਂ ਦੀ ਧਾਂਕ ਬਿਠਾ ਦਿਤੀ। ਏਸੇ ਤਰ੍ਹਾਂ ਮਰਹੱਟਿਆਂ ਦੀ ਸ਼ਕਤੀ ਤੇ ਅਭਿਲਾਸ਼ਾ ਵਿਚ ਵੀ ਢੇਰ ਵਾਧਾ ਹੋ ਗਿਆ।

ਦਿੱਲੀ ਦੇ ਹਮਲੇ ਵੇਲੇ ਮਲਹਾਰ ਰਾਉ, ਪੇਸ਼ਵਾ ਦੇ ਨਾਲ ਸੀ। ਇਸ ਤੋਂ ਪਹਿਲੇ, ਉਹ ਪੇਸ਼ਵਾ ਦੇ ਇਕ ਸਰਦਾਰ, ਕਦਮਬੰਦੇ ਦੀ ਨੌਕਰੀ ਵਿਚ ਸੀ। ਉਸ ਦੀ ਯੋਗਤਾ ਤੇ ਸੂਰਬੀਰਤਾ ਦੀ ਸ਼ੁਹਰਤ ਪੇਸ਼ਵਾ ਦੇ ਕੰਨਾਂ ਤੀਕ ਵੀ ਪਹੁੰਚ ਗਈ, ਅਤੇ ਉਸ ਨੇ ਉਸ ਨੂੰ ਪੰਜ ਸੌ ਘੋੜਿਆਂ ਦਾ ਮੋਹਰੀ ਬਣਾ ਦਿਤਾ। ਇਸ ਦੇ ਇਲਾਵਾ, ਮਲਹਾਰ ਰਾਉ ਦੀ ਯੋਗਤਾ ਤੇ ਬਹਾਦਰੀ ਨੇ. ਪੇਸ਼ਵਾ ਦੇ ਇਤਬਾਰ ਤੇ ਪਿਆਰ ਨੂੰ ਵੀ ਜਿੱਤ ਲਿਆ ਸੀ।

ਦਿੱਲੀ ਦੀ ਮੁਹਿੰਮ ਮਲਹਾਰ ਰਾਉ ਲਈ ਬੜੀ ਲਾਭਦਾਇਕ ਸਿੱਧ ਹੋਈ। ਇਸ ਨਾਲ ਉਸ ਨੂੰ ਸੈਨਿਕ ਪੈਂਤੜੇਬਾਜ਼ੀ, ਪ੍ਰਬੰਧ ਅਤੇ ਰਾਜਨੀਤੀ ਦਾ ਅਮਲੀ ਤਜਰਬਾ ਹੋ ਗਿਆ। ਉਸ ਨੇ ਮੁਗ਼ਲ ਸ਼ਹਿਨਸ਼ਾਹ ਦੇ ਖੋਖਲੇਪਨ, ਉੱਤਰੀ ਭਾਰਤ ਦੀ ਬੇਖ਼ਸਮੀ ਖ਼ੁਸ਼ਹਾਲੀ ਅਤੇ ਆਪਣੇ ਆਲੇ ਦਵਾਲੇ ਦੀ ਸਮੁੱਚੀ ਸਥਿਤੀ ਨੂੰ ਬੜਾ ਨੇੜਿਉਂ ਹੋ ਕੇ ਵੇਖਿਆ, ਇਉਂ ਲਗਦਾ ਸੀ ਜਿਵੇਂ ਇਹ ਸਾਰਾ ਖੇਤਰ ਉਸ ਨੂੰ ਨਿਮੰਤ੍ਰਣ ਦੇ ਰਿਹਾ ਹੋਵੇ, ਅਤੇ ਇਸ ਦੇ ਨਾਲ ਹੀ ਉਸ ਦੀ ਜਵਾਂ-ਮਰਦੀ ਨੂੰ ਵੰਗਾਰ ਰਿਹਾ ਹੋਵੇ। ਸੋ ਹਰ ਗੱਲ ਨੂੰ ਲੇਖੇ ਵਿਚ ਲੈ ਕੇ ਉਸ ਨੇ ਉੱਤਰੀ ਭਾਰਤ ਨੂੰ ਜਿੱਤਣ ਦਾ ਫ਼ੈਸਲਾ ਕਰ ਲਿਆ।

1720 ਵਿਚ ਪਹਿਲਾ ਪੇਸ਼ਵਾ ਮਰ ਗਿਆ ਅਤੇ ਉਸ ਦੀ ਥਾਂ ਉਸ ਦਾ ਪੁੱਤਰ ਬਾਜੀ ਰਾਉ ਗੱਦੀ ਤੇ ਬੈਠਾ। ਬਾਜੀ ਰਾਉ ਬੜਾ ਬਹਾਦਰ ਸੀ। ਉਹ ਬੜਾ ਸੁਘੜ ਨੀਤੀਵਾਨ ਸੀ, ਪਰ ਲਾਲਚੀ ਵੀ ਬਹੁਤ ਸੀ। ਉਸ ਨੇ ਹਿੰਦੂ ਰਾਜ ਦੀ ਸਥਾਪਤੀ ਵਿਚ ਬੜਾ ਮਹੱਤਵਪੂਰਨ ਭਾਗ ਲਿਆ। ਉਸ ਦੀ ਅਗਵਾਈ ਵਿਚ, ਮਰਹੱਟਾ ਸੈਨਿਕਾਂ ਨੇ ਕਈ ਵਾਰ ਨਰਬਦਾ ਨੂੰ ਪਾਰ ਕਰ ਕੇ ਉੱਤਰ ਉਤੇ ਹਮਲੇ ਕੀਤੇ। ਛੇਤੀ ਹੀ, ਉੱਤਰੀ ਖੇਤਰ ਦਾ ਇਕ ਬਹੁਤ ਵਡਾ ਭਾਗ ਮਰਹੱਟਿਆਂ ਦੇ ਰਾਜਸੀ ਜਬ੍ਹੇ ਥੱਲੇ ਆ ਗਿਆ। ਮਾਲਵੇ ਤੇ ਰਾਜਪੂਤਾਨੇ ਉਤੇ ਤਾਂ ਉਨ੍ਹਾਂ ਦਾ ਪੂਰਨ ਕਬਜ਼ਾ ਹੋ ਗਿਆ।

ਇਨ੍ਹਾਂ ਖੇਤਰਾਂ ਉਤੇ ਆਪਣੀ ਸਰਵੁੱਚਤਾ ਸਥਾਪਤ ਕਰਨ ਵਿਚ, ਮਰਹੱਟਿਆਂ ਨੂੰ ਕੋਈ ਬਹੁਤੀ ਮੁਸ਼ਕਲ ਪੇਸ਼ ਨਾ ਆਈ। ਏਥੇ ਪਹਿਲੋਂ ਹੀ ਅਫ਼ੜਾ ਤਫ਼ੜੀ ਤੇ ਕਮਜ਼ੋਰ ਰਾਜ-ਪ੍ਰਬੰਧ ਮੌਜੂਦ ਸੀ। ਹਿੰਦੂ ਆਬਾਦੀ ਮੁਗ਼ਲਾਂ ਦੇ ਜ਼ੋਰ ਜ਼ੁਲਮ ਤੋਂ ਤੰਗ ਆਈ ਪਈ ਸੀ। ਹਿੰਦੂਆਂ ਦੇ ਕਈ ਤੀਰਥਾਂ, ਮੰਦਰਾਂ ਤੇ ਮੂਰਤੀਆਂ ਨੂੰ ਅਪਵਿੱਤਰ ਕਰ ਕੇ ਤਬਾਹ ਕਰ ਦਿਤਾ ਗਿਆ ਸੀ। ਜਜ਼ੀਏ ਨੇ, ਜੋ ਹਿੰਦੂ ਹੋਣ ਕਰ ਕੇ ਉਨ੍ਹਾਂ ਨੂੰ ਭਰਨਾ ਪੈਂਦਾ ਸੀ, ਉਨ੍ਹਾਂ ਦੇ ਦੁੱਖ ਤੇ ਘ੍ਰਿਣਾ ਵਿਚ ਹੋਰ ਵਾਧਾ ਕਰ ਦਿਤਾ ਸੀ। ਇਉਂ, ਮੁਸਲਮਾਨ ਜਰਵਾਣਿਆਂ ਉਤੇ, ਮਰਹੱਟਿਆਂ ਦੇ ਜ਼ਬਰਦਸਤ ਹਮਲੇ ਨੇ ਸੁਤੰਤਰਤਾ ਸੰਗਰਾਮ ਦਾ ਰੂਪ ਧਾਰਨ ਕਰ ਲਿਆ ਸੀ।

ਪੂਨਾ ਪੇਸ਼ਵਾ ਦੀ ਰਾਜਧਾਨੀ ਸੀ, ਪਰ ਉਸ ਦੀ ਕਰਮ-ਭੂਮੀ ਨਰਬਦਾ ਤੋਂ ਪਾਰ ਉੱਤਰੀ ਭਾਰਤ ਵਿਚ ਸੀ। ਪਵਾਰ, ਸਿੰਧੀਆ ਤੇ ਮਲਹਾਰ ਰਾਉ ਵਰਗੇ ਉਘੇ ਸੈਨਿਕ ਸਰਦਾਰਾਂ ਦੀ ਸਹਾਇਤਾ ਨਾਲ, ਉਸ ਨੇ ਬਿਨਾਂ ਕਿਸੇ ਮੁਸ਼ਕਲ ਦੇ, ਆਪਣੀ ਯੋਜਨਾ ਨੂੰ ਸਿਰੇ ਚਾੜ੍ਹ ਲਿਆ ਸੀ। ਇਹ ਸਰਦਾਰ ਹਰ ਵੇਲੇ ਨਿੱਕੀਆਂ ਵੱਡੀਆਂ ਲੜਾਈਆਂ ਵਿਚ ਰੁੱਝੇ ਰਹਿੰਦੇ ਸਨ, ਪਰ ਆਖ਼ਰ ਜਿੱਤ ਮਰਹੱਟਿਆਂ ਦੀ ਹੀ ਹੁੰਦੀ ਸੀ। 1730 ਵਿਚ, ਮਲਹਾਰ ਰਾਉ ਦੀ ਅਗਵਾਈ ਵਿਚ ਹੀ, ਬਰਸਾਤ ਮਗਰੋਂ, ਮਰਹੱਟਿਆਂ ਦਾ ਹਮਲਾ ਹੋਇਆ ਸੀ। ਉਸ ਸਮੇਂ ਮੁਗ਼ਲਾਂ ਵਲੋਂ ਉਥੇ ਕੋਈ ਸੂਬੇਦਾਰ ਨਹੀਂ ਸੀ ਲਗਾਇਆ ਹੋਇਆ।

3 ਅਕਤੂਬਰ, 1730 ਨੂੰ ਮਲਹਾਰ ਰਾਉ ਮਾਲਵੇ ਦੇ 74 ਪਰਗਨਿਆਂ ਉਤੇ ਪੂਰਨ ਕਬਜ਼ਾ ਕਰਨ ਵਿਚ ਕਾਮਯਾਬ ਹੋ ਗਿਆ। ਕੁਝ ਚਿਰ ਮਗਰੋਂ

ਮਾਲਵੇ ਦੇ ਮੁਗ਼ਲ ਸੂਬੇਦਾਰ, ਮੁਹੰਮਦ ਬੰਗਸ਼ ਨੇ ਮਰਹੱਟਿਆਂ ਨੂੰ ਮਾਰ ਭਜਾਇਆ, ਪਰ ਇਸ ਦੇ ਮਗਰੋਂ ਹੋਏ ਯੁੱਧ ਵਿਚ ਉਸ ਨੂੰ ਕੋਈ ਸਫ਼ਲਤਾ ਪ੍ਰਾਪਤ ਨਾ ਹੋ ਸਕੀ।

ਇਸ ਮਗਰੋਂ, ਮਾਲਵਾ ਮਰਹੱਟਿਆਂ ਦੇ ਪੂਰੇ ਕਬਜ਼ੇ ਵਿਚ ਆ ਗਿਆ। ਰਾਜ ਨੂੰ ਹੋਰ ਫੈਲਾਉਣ, ਅਤੇ ਚੰਗਾ ਰਾਜ-ਪ੍ਰਬੰਧ ਲਾਗੂ ਕਰਨ ਦੇ ਖ਼ਿਆਲ ਨਾਲ, ਪੇਸ਼ਵਾ ਨੇ ਜਾਗੀਰਦਾਰੀ ਪ੍ਰਬੰਧ ਨੂੰ ਅਪਣਾ ਲਿਆ। ਇਸ ਅਨੁਸਾਰ ਸਾਰੇ ਖੇਤਰ ਨੂੰ ਮਰਹੱਟਾ ਸਰਦਾਰਾਂ ਵਿਚ ਵੰਡ ਦਿਤਾ ਗਿਆ। ਮਲਹਾਰ ਰਾਉ ਹੋਲਕਰ ਨੂੰ ਮਾਲਵਾ ਦਿਤਾ ਗਿਆ, ਉਜੈਨ ਰਾਨੋਜੀ ਸਿੰਧੀਆ ਨੂੰ ਸੌਂਪਿਆ ਗਿਆ, ਆਨੰਦ ਰਾਉ ਪਵਾਰ ਨੂੰ ਧਾਰ ਮਿਲਿਆ, ਅਤੇ ਤੁਕੋਜੀ ਤੇ ਜੀਵਾ ਜੀ ਨੂੰ ਦੇਵਾ ਦੇ ਖੇਤਰ ਦਿਤੇ ਗਏ। ਇਉਂ ਹੋਲਕਰਾਂ, ਸਿੰਧੀਆਂ ਤੇ ਪਵਾਰਾਂ ਦੇ ਮਰਹੱਟਾ-ਰਾਜ ਹੋਂਦ ਵਿਚ ਆ ਗਏ।

20 ਜਨਵਰੀ, 1734 ਨੂੰ, ਪੇਸ਼ਵਾ ਨੇ ਮਲਹਾਰ ਰਾਉ ਨੂੰ ਇਕ ਵਾਧੂ ਮਾਣ ਬਖ਼ਸ਼ਿਆ ਜਿਸ ਨਾਲ ਹੋਲਕਰਾਂ ਨੂੰ ਮਾਲਵੇ ਵਿਚਲੀਆਂ ਜਾਗੀਰਾਂ ਦੇ ਮੌਰੂਸੀ ਹਕ ਮਿਲ ਗਏ ਸਨ। ਇਉਂ ਹੋਲਕਰ ਰਾਜ ਦੀ ਇਕ ਬਾਕਾਇਦਾ ਬੁਨਿਆਦ ਰੱਖੀ ਗਈ।

## ਜਨਮ ਤੇ ਬਚਪਨ

ਮਾਣਕੋਜੀ ਸ਼ਿੰਡੇ ਦੀ ਧੀ, ਅਹਿੱਲਿਆ ਬਾਈ ਦਾ ਜਨਮ 1725 ਵਿਚ, ਚੌਂਡੀ ਪਿੰਡ ਵਿਚ ਹੋਇਆ ਸੀ, ਜੋ ਮਹਾਰਾਸ਼ਟਰ ਦੇ ਜ਼ਿਲੇ ਔਰੰਗਾਬਾਦ ਵਿਚ ਵਾਕਿਆ ਹੈ। ਉਸ ਦਾ ਪਿਤਾ ਇਕ ਸਾਧਾਰਨ ਗ੍ਰਹਿਸਤੀ ਸੀ। ਉਹ ਪਿੰਡ ਦਾ ਪਟੇਲ ਸੀ। ਉਹ ਬੜੇ ਚੰਗੇ ਸੁਭਾ ਤੇ ਧਾਰਮਕ ਰੁਚੀਆਂ ਵਾਲਾ ਪੁਰਸ਼ ਸੀ। ਉਸ ਦੀ ਦੂਰ ਦੂਰ ਤੱਕ ਇੱਜ਼ਤ ਸੀ। ਅਹਿੱਲਿਆ ਬਾਈ ਦੇ ਪੰਜ ਭਰਾ ਸਨ।

ਚੂੰਕਿ ਉਨ੍ਹਾਂ ਦਿਨਾਂ ਵਿਚ ਵਿੱਦਿਆ ਦੀ ਅੱਜ ਜਿਤਨੀ ਮਹੱਤਤਾ ਨਹੀਂ ਸੀ, ਅਹਿੱਲਿਆ ਬਾਈ ਨੇ ਬਾਕਾਇਦਾ ਤੌਰ ਤੇ, ਕੋਈ ਵਿੱਦਿਆ ਪ੍ਰਾਪਤ ਨਾ ਕੀਤੀ।

ਅਸਲ ਵਿਚ, ਚੌਂਡੀ ਵਿਚ ਕੋਈ ਸਕੂਲ ਨਹੀਂ ਸੀ। ਨਾਲੇ, ਉਨ੍ਹਾਂ ਦਿਨਾਂ ਵਿਚ, ਕੁੜੀਆਂ ਨੂੰ ਪੜ੍ਹਾਉਣ ਦਾ ਰਿਵਾਜ ਵੀ ਨਹੀਂ ਸੀ। ਫਿਰ ਵੀ ਮਾਣਕੋਜੀ ਨੇ, ਆਪਣੀ ਧੀ ਨੂੰ ਘਰ ਹੀ ਪੜ੍ਹਾਉਣ ਦਾ ਯਥਾ ਸ਼ਕਤ ਪ੍ਰਬੰਧ ਕੀਤਾ। ਉਸ ਨੇ ਉਸ ਨੂੰ ਲਿਖਣਾ ਪੜ੍ਹਨਾ ਸਿਖਾਇਆ। ਅਹਿੱਲਿਆ ਬਾਈ ਦੀ ਬੁੱਧੀ ਬੜੀ ਤੀਖਸ਼ਣ ਸੀ, ਅਤੇ ਉਹ ਧਾਰਮਕ ਪੁਸਤਕਾਂ ਵਿਚ ਬੜੀ ਰੁਚੀ ਪ੍ਰਗਟ ਕਰਦੀ ਸੀ। ਇਉਂ, ਉਸ ਦਾ ਘਰ ਹੀ ਉਸ ਦਾ ਸਕੂਲ ਬਣ ਗਿਆ, ਅਤੇ ਉਸ ਦੇ ਮਾਪੇ ਉਸ ਦੇ ਆਦਰਸ਼ਕ ਅਧਿਆਪਕ ਬਣ ਗਏ। ਉਸ ਦੇ ਮਾਪਿਆਂ ਦੀਆਂ ਡੂੰਘੀਆਂ ਧਾਰਮਕ ਰੁਚੀਆਂ, ਅਤੇ ਉਨ੍ਹਾਂ ਦੀ ਕਰਤਵ-ਭਗਤੀ ਨੇ, ਉਸ ਦੇ ਮਨ ਉਤੇ ਡੂੰਘਾ ਪ੍ਰਭਾਵ ਪਾਇਆ।

ਅਹਿੱਲਿਆ ਬਾਈ ਦੀ ਮਾਂ, ਸੁਸ਼ੀਲਾ, ਬੜੀ ਪੜ੍ਹੀ ਲਿਖੀ, ਨਮਰ ਤੇ ਧਾਰਮਕ ਇਸਤਰੀ ਸੀ, ਅਤੇ ਕਰੱਤਵ ਨੂੰ ਪਾਲਣ ਦਾ ਬੜਾ ਖ਼ਿਆਲ ਰਖਦੀ ਸੀ। ਉਹ ਇਕ ਆਦਰਸ਼ਕ ਗ੍ਰਹਿਣੀ ਸੀ। ਉਹ ਆਪਣੀਆਂ ਧਾਰਮਕ ਜ਼ੁਮੇਵਾਰੀਆਂ ਨੂੰ ਬੜੀ ਲਗਨ ਨਾਲ ਨਿਭਾਉਂਦੀ ਸੀ। ਪੂਜਾ ਕਰਨੀ, ਧਾਰਮਕ ਗ੍ਰੰਥਾਂ ਦਾ ਪਾਠ ਸੁਣਨਾ, ਅਤੇ ਲੋੜਵੰਦਾਂ ਦੀ ਸੇਵਾ ਕਰਨੀ ਉਸ ਦਾ ਨਿਤਨੇਮ ਸੀ। ਆਪਣੀ ਪੁਤਰੀ ਦੇ ਚਰਿਤ੍ਰ ਨੂੰ ਢਾਲਣ ਵਿਚ, ਸੁਸ਼ੀਲਾ ਦਾ ਬੜਾ ਵੱਡਾ ਹੱਥ ਸੀ।

ਅਹਿੱਲਿਆ ਬਾਈ, ਪਰਛਾਵੇਂ ਵਾਂਗ, ਆਪਣੀ ਮਾਂ ਦੇ ਮਗਰ ਮਗਰ ਤੁਰਦੀ, ਉਸ ਦੀਆਂ ਧਾਰਮਕ ਕਿਰਿਆਵਾਂ ਵਿਚ ਡੂੰਘੀ ਦਿਲਚਸਪੀ ਲੈਂਦੀ ਸੀ। ਬਚਪਨ ਤੋਂ ਹੀ ਉਸ ਨੇ ਪੂਜਾ ਪਾਠ ਵਿਚ ਰੁਚੀ ਵਧਾ ਲਈ ਸੀ। ਸਤ ਜਾਂ ਅੱਠ ਸਾਲ ਦੀ ਬਾਲੜੀ ਉਮਰ ਵਿਚ ਹੀ, ਉਸ ਨੂੰ ਇਸ ਗੱਲ ਦੀ ਸੋਝੀ ਹੋ ਗਈ ਸੀ ਕਿ ਕਿਹੜੀ ਗੱਲ ਚੰਗੀ ਤੇ ਸਲਾਹੁਣ-ਯੋਗ ਹੈ, ਅਤੇ ਕਿਹੜੀ ਗੱਲ ਮੰਦੀ ਹੈ ਜਿਸ ਲਈ ਉਸ ਨੂੰ ਤਜਣ ਤੇ ਉਸ ਤੋਂ ਡਰਨ ਦੀ ਲੋੜ ਹੈ। ਉਸ ਦਾ ਈਸ਼ਵਰ ਵਿਚ ਅਟੱਲ ਵਿਸ਼ਵਾਸ ਸੀ। ਪੂਜਾ ਪਾਠ ਤੋਂ ਪਹਿਲੇ ਉਹ ਪਾਣੀ ਦੀ ਇਕ ਬੂੰਦ ਵੀ ਨਹੀਂ ਸੀ ਮੂੰਹ ਨੂੰ ਲਾਂਦੀ।

ਅਹਿੱਲਿਆ ਬਾਈ ਦੇ ਜੀਵਨ ਨੂੰ ਤਿੰਨਾਂ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ: ਬਚਪਨ, ਵਿਆਹੁਤਾ ਜੀਵਨ, ਅਤੇ ਉਸ ਦੇ ਰਾਜ ਦਾ ਸਮਾਂ। 1725 ਤੋਂ ਲੈ ਕੇ, ਜਦੋਂ ਉਸ ਦਾ ਜਨਮ ਹੋਇਆ ਸੀ, 1733 ਤਕ ਉਹ ਆਪਣੇ

ਮਾਪਿਆਂ ਕੋਲ ਰਹੀ ਸੀ। 1733 ਵਿਚ ਉਸ ਦਾ ਵਿਆਹ ਹੋ ਗਿਆ ਸੀ। ਇਸ ਮਗਰੋਂ ਉਹ ਆਪਣੇ ਸਹੁਰੇ ਘਰ ਹੀ ਰਹੀ। ਉਥੇ, ਉਸ ਨੇ ਘਰ ਨੂੰ ਸਾਂਭਣ ਦੀ ਜਾਚ ਸਿੱਖੀ, ਰਾਜ ਕਾਜ ਦੇ ਮੁਆਮਲਿਆਂ ਨਾਲ ਜਾਣਕਾਰੀ ਪ੍ਰਾਪਤ ਕੀਤੀ, ਅਤੇ ਸ਼ਾਸਨ ਦਾ ਤਜਰਬਾ ਹਾਸਲ ਕੀਤਾ। 1754 ਵਿਚ, ਉਸ ਦਾ ਪਤੀ ਖੰਡੇ ਰਾਉ, ਕੁੰਭੇਰ ਦੇ ਯੁੱਧ ਵਿਚ ਮਾਰਿਆ ਗਿਆ। ਇਸ ਨਾਲ ਨਾ ਕੇਵਲ ਉਸ ਦਾ ਵਿਆਹੁਤਾ-ਜੀਵਨ ਹੀ ਖ਼ਤਮ ਹੋ ਗਿਆ, ਸਗੋਂ ਉਸ ਦੇ ਮੋਢਿਆਂ ਉਤੇ ਰਾਜ ਕਾਜ ਨੂੰ ਸੰਭਾਲਣ ਦਾ ਭਾਰ ਵੀ ਆਣ ਪਿਆ। ਉਸ ਦੇ ਸਹੁਰੇ ਮਲਹਾਰ ਰਾਉ ਦੀ 1766 ਵਿਚ ਮ੍ਰਿਤੂ ਹੋ ਜਾਣ ਨਾਲ, ਸਾਰੀ ਜ਼ੁੰਮੇਵਾਰੀ ਉਸ ਦੇ ਸਿਰ ਆਣ ਪਈ। ਸੁਰਗਪੁਰੀ ਵਿਚ ਸਿਧਾਰਨ ਦੀ ਉਸ ਦੀ ਆਪਣੀ ਵਾਰੀ 1795 ਵਿਚ ਆਈ। ਉਸ ਦੇ ਜੀਵਨ ਦਾ ਤੀਜਾ ਭਾਗ, ਜੋ 1766 ਤੋਂ ਲੈ ਕੇ 1795 ਤੀਕ ਫੈਲਿਆ ਹੋਇਆ ਸੀ, ਸਭ ਤੋਂ ਵਧ ਮਹੱਤਵਪੂਰਨ ਤੇ ਸ਼ਲਾਘਾਯੋਗ ਸੀ, ਅਤੇ ਸੁਨਹਿਰੀ ਅੱਖਰਾਂ ਵਿਚ ਅੰਕਿਤ ਕੀਤੇ ਜਾਣ ਦੇ ਯੋਗ ਸੀ।

ਅਹਿੱਲਿਆ ਬਾਈ ਕੇਵਲ ਨੌਂ ਵਰ੍ਹਿਆਂ ਦੀ ਸੀ, ਜਦੋਂ ਉਸ ਨੂੰ ਵਿਆਹ ਕੇ ਸਹੁਰੇ ਘਰ ਲਿਆਂਦਾ ਗਿਆ, ਪਰ ਇਸ ਬਾਲੜੀ ਉਮਰ ਵਿਚ ਵੀ, ਉਸ ਵਿਚ ਸਿਆਣਪ ਤੇ ਜੁਗਤ ਦੀ ਕੋਈ ਘਾਟ ਨਹੀਂ ਸੀ। ਉਸ ਦੇ ਸਦਗੁਣਾਂ ਤੇ ਮਿੱਠੇ ਵਿਵਹਾਰ ਨੇ, ਉਸ ਨੂੰ ਛੇਤੀ ਹੀ ਲੋਕ ਪ੍ਰੀਯ ਬਣਾ ਦਿਤਾ ਸੀ। ਸੁਭਾ ਦੀ ਨਿੱਘੀ ਤੇ ਮਿਲਾਪੜੀ ਹੋਣ ਦੇ ਕਾਰਨ, ਉਹ ਹਰ ਵੱਡੇ ਛੋਟੇ ਨਾਲ ਸਨੇਹ ਤੇ ਆਦਰ ਭਰਿਆ ਵਰਤਾਉ ਕਰਦੀ ਸੀ। ਉਸ ਨੇ ਕਦੀ ਵੀ ਆਪਣੇ ਸੱਸ ਸਹੁਰੇ ਦੀ ਸੇਵਾ ਤੋਂ ਸੰਕੋਚ ਨਹੀਂ ਸੀ ਕੀਤੀ ਕਿਉਂਕਿ ਉਹ ਉਨ੍ਹਾਂ ਨੂੰ ਆਪਣੇ ਮਾਂ ਪਿਉ ਸਮਾਨ ਹੀ ਸਮਝਦੀ ਸੀ। ਉਹ ਸਾਝਰੇ ਉਠਦੀ, ਇਸ਼ਨਾਨ ਕਰਦੀ, ਪਾਠ ਪੂਜਾ ਕਰਦੀ, ਅਤੇ ਫਿਰ ਸਾਰਾ ਦਿਨ ਘਰ ਦੇ ਕੰਮ ਕਾਜ ਅਤੇ ਸਹੁਰਿਆਂ ਦੀ ਸੇਵਾ ਵਿਚ ਜੁਟੀ ਰਹਿੰਦੀ। ਮਲਹਾਰ ਰਾਉ ਦੀਆਂ ਤਿੰਨ ਵਹੁਟੀਆਂ ਸਨ, ਗੌਤਮਾਬਾਈ, ਬਾਨਾ ਬਾਈ ਤੇ ਦਵਾਰਕਾ ਬਾਈ। ਅਹਿੱਲਿਆ ਬਾਈ ਆਪਣੀ ਸੇਵਾ ਤੇ ਨਮਰ ਵਿਵਹਾਰ ਨਾਲ ਸਭ ਨੂੰ ਪ੍ਰਸੰਨ ਤੇ ਸੰਤੁਸ਼ਟ ਰਖਦੀ। ਸਹੁਰੇ ਵੀ ਆਪਣੀ ਸੁਘੜ ਨੂੰਹ ਨੂੰ ਦਿਲੋਂ ਪਿਆਰ ਕਰਦੇ, ਅਤੇ ਹਰ ਤਰ੍ਹਾਂ ਨਾਲ ਉਸ ਦਾ ਖ਼ਿਆਲ ਰਖਦੇ। ਮਲਹਾਰ ਰਾਉ ਤੇ ਗੌਤਮਾ ਬਾਈ

ਤਾਂ ਅਜਿਹੀ ਪਿਆਰੀ ਨੂੰਹ ਨੂੰ ਪ੍ਰਾਪਤ ਕਰ ਕੇ, ਆਪਣੇ ਆਪ ਨੂੰ ਆਨੰਦ ਦੀ ਸਿਖਰ ਤੇ ਸਮਝਦੇ ਸਨ।

ਮਲਹਾਰ ਰਾਉ, ਹੋਰ ਕਈ ਗੱਲਾਂ ਕਰ ਕੇ ਵੀ ਖ਼ੁਸ਼ ਸੀ। ਜਦੋਂ ਤੋਂ ਅਹਿੱਲਿਆ ਬਾਈ ਨੇ ਉਸ ਦੇ ਘਰ ਵਿਚ ਪੈਰ ਪਾਇਆ ਸੀ, ਉਸ ਦੀ ਖ਼ੁਸ਼ਹਾਲੀ ਤੇ ਰਾਜ ਵਿਚ ਵਾਧਾ ਹੋਣ ਲਗ ਪਿਆ ਸੀ। ਨਾਲੇ, ਨੂੰਹ ਦੇ ਜਤਨਾਂ ਨਾਲ, ਖੰਡੇ ਰਾਉ ਵੀ ਸੁਧਰਨ ਲਗ ਪਿਆ ਸੀ, ਅਤੇ ਇਸ ਤਬਦੀਲੀ ਨੂੰ ਦੇਖ ਕੇ, ਉਹ ਹੋਰ ਵੀ ਪ੍ਰਸੰਨ ਸੀ। ਮਲਹਾਰ ਰਾਉ ਨੂੰ ਕਈ ਵਾਰੀ ਯੁੱਧਾਂ ਲਈ ਦੁਰਾਡੀਆਂ ਥਾਵਾਂ ਤੇ ਜਾਣਾ ਪੈਂਦਾ ਸੀ। ਉਸ ਦੀ ਗ਼ੈਰ ਹਾਜ਼ਰੀ ਵਿਚ, ਅਹਿੱਲਿਆ ਬਾਈ, ਰਾਜ ਪ੍ਰਬੰਧ ਨੂੰ ਬੜੀ ਚੰਗੀ ਤਰ੍ਹਾਂ ਸੰਭਾਲਦੀ ਸੀ। ਅਜਿਹੀ ਸੁਘੜ ਨੂੰਹ ਮਿਲਣ ਉਤੇ ਮਲਹਾਰ ਰਾਉ ਦੀ ਖ਼ੁਸ਼ੀ ਦਾ ਕੋਈ ਠਿਕਾਣਾ ਨਹੀਂ ਸੀ।

ਖੰਡੇ ਰਾਉ ਦੀ ਪਾਲਣਾ ਤੇ ਸਿੱਖਿਆ ਦਾ ਖ਼ਾਸ ਖ਼ਿਆਲ ਰਖਿਆ ਗਿਆ ਸੀ, ਪਰ ਇਸ ਦੇ ਬਾਵਜੂਦ ਉਸ ਨੂੰ ਕਈ ਭੈੜੀਆਂ ਵਾਦੀਆਂ ਪੈ ਗਈਆਂ ਸਨ। ਉਹ ਬੜਾ ਝਗੜਾਲੂ, ਜ਼ਿੱਦੀ ਤੇ ਮੂੰਹ ਜ਼ੋਰ ਸੀ, ਅਤੇ ਕਈ ਵਾਰੀ ਤਾਂ ਲੜਾਈ ਉਤੇ ਵੀ ਉਤਾਰੂ ਹੋ ਜਾਂਦਾ ਸੀ। ਉਹ ਨਸ਼ਿਆਂ ਦਾ ਵੀ ਆਦੀ ਸੀ। ਉਹ ਬੜੀ ਬੇਰਹਿਮੀ ਨਾਲ ਖ਼ਰਚ ਕਰਦਾ, ਅਤੇ ਵਡੀ ਸ਼ਾਨ ਨਾਲ ਰਹਿੰਦਾ ਸੀ, ਪਰ ਬਹੁਤ ਕਰ ਕੇ ਉਹ ਫ਼ਜ਼ੂਲ ਗੱਲਾਂ ਉਤੇ ਹੀ ਧਨ ਉਜਾੜਦਾ, ਨਾਲੇ ਉਸ ਦਾ ਆਚਰਣ ਵੀ ਠੀਕ ਨਹੀਂ ਸੀ। ਰਾਜ ਪ੍ਰਬੰਧ ਵਿਚ ਉਸ ਦੀ ਕੋਈ ਦਿਲਚਸਪੀ ਨਹੀਂ ਸੀ। ਨਾ ਹੀ ਉਸ ਵਿਚ ਹਕੂਮਤ ਨੂੰ ਸੰਭਾਲਣ ਦੀ ਯੋਗਤਾ ਹੀ ਸੀ।

ਅਹਿੱਲਿਆ ਬਾਈ, ਆਪਣੇ ਪਤੀ ਦੀਆਂ ਤਰੁੱਟੀਆਂ ਤੋਂ ਪੂਰੀ ਤਰ੍ਹਾਂ ਜਾਣੂ ਸੀ, ਫਿਰ ਵੀ ਉਸ ਨੇ ਉਸ ਦੇ ਆਦਰ ਮਾਣ ਵਿਚ ਕਦੇ ਕੋਈ ਕਸਰ ਨਹੀਂ ਸੀ ਛੱਡੀ। ਉਸ ਨੂੰ ਆਪਣੇ ਸਤਿਕਾਰ ਦੇ ਯੋਗ ਸਮਝ ਕੇ, ਉਹ ਤਨੋਂ ਮਨੋਂ ਉਸ ਦੀ ਸੇਵਾ ਕਰਦੀ ਸੀ। ਉਹ ਇਕ ਵਫ਼ਾਦਾਰ ਤੇ ਪਤੀਬ੍ਰਤਾ ਇਸਤਰੀ ਵਾਂਗ ਆਪਣੇ ਫ਼ਰਜ਼ਾਂ ਨੂੰ ਨਿਭਾਉਂਦੀ ਸੀ। ਆਪਣੇ ਮਿੱਠੇ ਵਿਵਹਾਰ ਤੇ ਪਤੀ ਭਗਤੀ ਨਾਲ, ਉਹ ਉਸ ਨੂੰ ਸਦਾ ਖ਼ੁਸ਼ ਰਖਦੀ ਸੀ। ਉਹ ਹਰ ਗੱਲ ਵਿਚ ਇਕ ਆਦਰਸ਼ਕ ਹਿੰਦੂ ਪਤਨੀ ਸੀ। ਉਸ ਨੇ ਕਦੀ ਭੁੱਲ ਕੇ ਵੀ ਆਪਣੇ

ਪਤੀ ਦੀਆਂ ਇੱਛਾਵਾਂ ਨੂੰ ਨਹੀਂ ਸੀ ਅਣਗਹਿਲਿਆ । ਉਹ ਸਾਰਾ ਦਿਨ ਘਰ ਦੇ ਕੰਮਾਂ ਦੀ ਦੇਖ ਭਾਲ ਕਰਦੀ, ਡੂੰਘੀ ਰਾਤ ਤਕ ਆਪਣੇ ਸੱਸ ਸਹੁਰੇ ਦੀ ਸੇਵਾ ਵਿਚ ਜੁਟੀ ਰਹਿੰਦੀ, ਅਤੇ ਫਿਰ ਕਿਧਰੇ ਜਾ ਕੇ ਉਹ ਆਪਣੇ ਸੌਣ-ਕਮਰੇ ਵਿਚ ਜਾਂਦੀ । ਉਥੇ, ਉਹ ਆਪਣੇ ਘਰ ਵਾਲੇ ਨੂੰ ਪੁਰਾਣੇ ਧਰਮ-ਗ੍ਰੰਥਾਂ ਵਿਚੋਂ ਦਿਲਚਸਪ ਕਥਾਵਾਂ ਸੁਣਾਉਂਦੀ, ਅਤੇ ਫਿਰ ਰਾਜ ਕਾਜ ਦੇ ਉਨ੍ਹਾਂ ਮੁਆਮਲਿਆਂ ਬਾਰੇ, ਉਸ ਨਾਲ ਵਿਚਾਰ ਵਟਾਂਦਰਾ ਕਰਦੀ, ਜੋ ਉਸ ਨੂੰ ਸੌਂਪੇ ਗਏ ਸਨ ।

ਅਹਿੱਲਿਆ ਬਾਈ ਉੱਚੇ ਸੁਚੇ ਜੀਵਨ ਦੀ ਕਦਰ ਕਰਦਿਆਂ ਹੋਇਆਂ, ਖੰਡੇ ਰਾਉ ਉਸ ਨਾਲ ਹਮੇਸ਼ਾਂ ਚੰਗਾ ਵਰਤਾਉ ਕਰਦਾ । ਉਸ ਨੇ ਕਦੀ ਵੀ ਕੋਈ ਅਜਿਹੀ ਗੱਲ ਨਹੀਂ ਸੀ ਕਹੀ ਜਾਂ ਕੀਤੀ, ਜਿਸ ਨਾਲ ਉਸ ਦਾ ਦਿਲ ਟੁੱਟੇ । 1745 ਵਿਚ, ਅਹਿੱਲਿਆ ਬਾਈ ਨੇ ਦੀਪਾਲਪੁਰ ਦੇ ਸਥਾਨ ਤੇ ਉਸ ਨੂੰ ਇਕ ਪੁੱਤਰ ਜੰਮ ਕੇ ਦਿਤਾ । ਸਾਰੇ ਰਾਜ ਵਿਚ ਖ਼ੁਸ਼ੀਆਂ ਮਨਾਈਆਂ ਗਈਆਂ । ਤਿੰਨ ਸਾਲ ਮਗਰੋਂ ਇਕ ਲੜਕੀ ਦਾ ਜਨਮ ਹੋਇਆ । ਉਨ੍ਹਾਂ ਦੇ ਕੇਵਲ ਦੋ ਬੱਚੇ ਹੀ ਹੋਏ, ਮਾਲੇ ਰਾਉ ਤੇ ਮੁਕਤਾ ਬਾਈ ।

## ਰਾਜ ਪ੍ਰਬੰਧ ਦੀ ਦੀਖਿਆ

ਜਿਥੋਂ ਤਕ ਉਸ ਦੇ ਪੁੱਤਰ ਖੰਡੇ ਰਾਉ ਦਾ ਸੰਬੰਧ ਸੀ, ਸੂਬੇਦਾਰ ਮਲਹਾਰ ਰਾਉ ਪਹਿਲੇ ਹੀ ਉਮੀਦ ਲਾਹ ਚੁਕਾ ਸੀ । ਹੁਣ ਉਸ ਦੀਆਂ ਸਾਰੀਆਂ ਆਸਾਂ ਅਹਿੱਲਿਆ ਬਾਈ ਉਤੇ ਲਗੀਆਂ ਹੋਈਆਂ ਸਨ । ਇਕ ਪ੍ਰਸਿੱਧ ਪ੍ਰਬੰਧਕ, ਇਕ ਨਿਪੁੰਨ ਸੈਨਾਪਤੀ, ਅਤੇ ਤੀਖਣ ਕਲਪਨਾ-ਸ਼ਕਤੀ ਦਾ ਸਵਾਮੀ ਹੋਣ ਦੇ ਇਲਾਵਾ ਉਹ ਬੰਦਿਆਂ ਦਾ ਵੀ ਬੜਾ ਵਧੀਆ ਪਾਰਖੂ ਸੀ । ਉਹ ਬੜੀ ਚੰਗੀ ਤਰ੍ਹਾਂ ਜਾਣਦਾ ਸੀ ਕਿ ਅਹਿੱਲਿਆ ਬਾਈ, ਯੋਗਤਾ, ਸਿਆਣਪ ਤੇ ਕਰਤਵ-ਪਾਲਣ ਦੀ ਦ੍ਰਿਸ਼ਟੀ ਤੋਂ ਇਕ ਅਸਾਧਾਰਣ ਤੀਵੀਂ ਸੀ । ਉਹ ਇਹ ਵੀ ਚੰਗੀ ਤਰ੍ਹਾਂ ਜਾਣਦਾ ਸੀ ਕਿ ਕੇਵਲ ਉਹੀ ਉਸ ਬੂਟੇ ਨੂੰ ਪਾਲਣ ਪੋਸਣ ਦੀ ਸਮਰੱਥਾ

ਰਖਦੀ ਸੀ ਜਿਸ ਨੂੰ ਕਿ ਉਸ ਨੇ ਆਪਣੇ ਹੱਥਾਂ ਨਾਲ ਬੀਜਿਆ ਸੀ। ਇਸ ਲਈ ਉਸ ਨੇ ਆਪਣੀ ਨੂੰਹ ਨੂੰ ਰਾਜ-ਪ੍ਰਬੰਧ ਦੀ ਸਿੱਖਿਆ ਦੇਣੀ ਸ਼ੁਰੂ ਕਰ ਦਿਤੀ ਸੀ। ਉਸ ਨੇ ਉਸ ਨੂੰ ਰਾਜਨੀਤੀ ਦੇ ਸਿਧਾਂਤਾਂ, ਚੰਗੇ ਵਿਵਹਾਰ ਦੇ ਬੁਨਿਆਦੀ ਨੇਮਾਂ, ਯੁਧ-ਵਿੱਦਿਆ ਦੀਆਂ ਬਰੀਕੀਆਂ ਅਤੇ ਚੰਗੇ ਸ਼ਾਸਨ ਦੇ ਗੁਰਾਂ ਦੀ ਸੰਥਾ ਦਿਤੀ। ਅਹਿੱਲਿਆ ਬਾਈ ਨੇ ਇਨ੍ਹਾਂ ਵਿਭਿੰਨ ਖੇਤਰਾਂ ਵਿਚ ਬੜੀ ਤੇਜ਼ੀ ਨਾਲ ਸਿੱਖਿਆ ਪ੍ਰਾਪਤ ਕਰ ਲਈ, ਅਤੇ ਰਾਜ-ਪ੍ਰਬੰਧ ਵਿਚ ਸੂਬੇਦਾਰ ਮਲਹਾਰ ਰਾਉ ਦਾ ਹੱਥ ਵਟਾਉਣਾ ਸ਼ੁਰੂ ਕਰ ਦਿਤਾ। ਕੁਝ ਸਾਲਾਂ ਵਿਚ ਹੀ, ਉਹ ਸਮਾਂ ਆ ਗਿਆ ਜਦੋਂ ਮਲਹਾਰ ਰਾਉ ਦੀ ਗ਼ੈਰ-ਹਾਜ਼ਰੀ ਵਿਚ, ਉਸ ਨੇ ਬੜੇ ਵਧੀਆ ਤਰੀਕੇ ਨਾਲ ਰਾਜ ਕਾਜ ਦੇ ਕੰਮ ਨੂੰ ਸੰਭਾਲਿਆ। ਮਲਹਾਰ ਰਾਉ ਉਸ ਦੇ ਕੰਮ ਨੂੰ ਦੇਖ ਕੇ ਬਹੁਤ ਖ਼ੁਸ਼ ਹੋਇਆ। ਆਮ ਲੋਕ ਅਤੇ ਸਰਕਾਰੀ ਕਰਮਚਾਰੀ, ਦੋਵੇਂ ਹੀ ਉਸ ਦੇ ਰਾਜ ਵਿਚ ਬੜੇ ਖ਼ੁਸ਼ ਰਹੇ।

ਰਾਜ-ਪ੍ਰਬੰਧ ਨੂੰ ਸੰਭਾਲਣ ਦੇ ਇਲਾਵਾ, ਉਹ ਉਨ੍ਹਾਂ ਆਦੇਸ਼ਾਂ ਤੇ ਹਦਾਇਤਾਂ ਉਤੇ ਵੀ ਅਮਲ ਕਰਦੀ, ਜੋ ਮਲ੍ਹਾਰ ਰਾਉ ਰਣ-ਭੂਮੀ ਵਿਚੋਂ ਉਸ ਨੂੰ ਭੇਜਦਾ ਸੀ। ਮਲਹਾਰ ਰਾਉ ਵਲੋਂ ਉਸ ਨੂੰ ਰਾਜਨੀਤੀ ਬਾਰੇ ਭੇਜੀਆਂ ਗਈਆਂ ਚਿੱਠੀਆਂ ਪੱਤਰ ਕਲਾ ਦਾ ਅਤ ਵਧੀਆ ਨਮੂਨਾ ਸਮਝੀਆਂ ਜਾਂਦੀਆਂ ਹਨ। ਮਰਾਠੀ ਵਿਚ ਲਿਖੀਆਂ ਇਹ ਚਿੱਠੀਆਂ, ਦਸਦੀਆਂ ਹਨ ਕਿ ਅਹਿੱਲਿਆ ਬਾਈ ਕਿਤਨੀ ਨਿਪੁੰਨ ਸੀ, ਮਲਹਾਰ ਰਾਉ ਉਸ ਉਤੇ ਕਿਤਨਾ ਇਤਬਾਰ ਕਰਦਾ ਸੀ, ਅਤੇ ਅਹਿੱਲਿਆ ਬਾਈ ਦੇ ਪਿੱਛੇ ਹੋਣ ਦੇ ਕਾਰਨ ਉਸ ਨੂੰ ਰਾਜ-ਪ੍ਰਬੰਧ ਦੀ ਕਿਤਨੀ ਬੇਫ਼ਿਕਰੀ ਰਹਿੰਦੀ ਸੀ।

ਕਈ ਵਾਰੀ, ਅਹਿੱਲਿਆ ਬਾਈ, ਮਲਹਾਰ ਰਾਉ ਨਾਲ ਰਣ-ਭੂਮੀ ਵਿਚ ਵੀ ਚਲੀ ਜਾਂਦੀ ਸੀ, ਜਿਥੇ ਯੁੱਧ ਵਿਚ ਅਮਲੀ ਭਾਗ ਲੈ ਕੇ, ਉਹ ਆਪਣੀ ਅਜਿੱਤ ਦਲੇਰੀ ਅਤੇ ਅਸਾਧਾਰਨ ਸੈਨਿਕ ਸੂਝ ਦਾ ਸਬੂਤ ਦੇਂਦੀ। ਪਾਨੀਪਤ ਦੀ ਪ੍ਰਸਿਧ ਲੜਾਈ ਵਿਚ ਉਹ ਸਿੰਧੀਆ ਤੋਪਖ਼ਾਨੇ ਦੀ ਨਿਗਰਾਨ ਸੀ। ਰਣਭੂਮੀ ਵਿਚ ਉਹ ਛੋਟੀ ਤੋਂ ਛੋਟੀ ਗੱਲ ਦਾ ਵੀ ਖ਼ਿਆਲ ਰਖਦੀ ਸੀ। ਉਸ ਨੂੰ ਆਪਣੇ ਰਾਜ ਦੇ ਅੰਦਰ ਦੂਰ ਦੂਰ ਤਕ ਦੌਰਾ ਕਰਨਾ ਪੈਂਦਾ ਸੀ। ਸਰਕਾਰੀ ਕੰਮਾਂ ਨੂੰ ਭੁਗਤਾਣ ਲਈ ਉਸ ਨੂੰ ਦੇਸ ਦੇ ਹੋਰ ਭਾਗਾਂ ਵਿਚ ਵੀ ਜਾਣਾ ਪੈਂਦਾ ਸੀ। ਮਲਹਾਰ ਰਾਉ ਦੀ ਹਦਾਇਤ ਅਨੁਸਾਰ ਉਸ ਨੂੰ ਕਈ

ਵਾਰੀ ਬੜੀਆਂ ਕੜੀਆਂ ਜ਼ੁਮੇਂਵਾਰੀਆਂ ਨਿਭਾਉਣੀਆਂ ਪੈਂਦੀਆਂ ਸਨ। ਇਕ ਵਾਰੀ ਮਲਹਾਰ ਰਾਉ ਨੇ ਉਸ ਨੂੰ ਇਕ ਤੀਰਥ-ਯਾਤਰਾ ਉਤੇ ਭੇਜ ਦਿਤਾ। ਇਸ ਦਾ ਉਸ ਨੂੰ ਬੜਾ ਲਾਭ ਹੋਇਆ, ਕਿਉਂਕਿ ਉਸ ਨੂੰ ਆਪਣੇ ਦੇਸ ਤੇ ਦੇਸ ਵਾਸੀਆਂ ਨੂੰ ਨੇੜਿਉਂ ਹੋ ਕੇ ਦੇਖਣ ਦਾ ਮੌਕਾ ਮਿਲਿਆ। ਇਹ ਤਜਰਬਾ ਉਸ ਨੂੰ ਹੋਰ ਕਿਸੇ ਤਰ੍ਹਾਂ ਵੀ ਨਹੀਂ ਸੀ ਹੋ ਸਕਦਾ।

ਇਕ ਵਿਸ਼ੇਸ਼ ਘਟਨਾ ਤੋਂ ਪਤਾ ਲਗਦਾ ਹੈ, ਕਿ ਅਹਿੱਲਿਆ ਬਾਈ ਨੂੰ ਦੇਸ਼ ਦੇ ਸਥਾਨ-ਵਿਵਰਣ ਦਾ ਕਿਤਨਾ ਪਤਾ ਸੀ। ਇਕ ਵਾਰੀ ਪੇਸ਼ਵਾ ਦਾ ਕੋਈ ਪ੍ਰਾਹੁਣਾ ਇੰਦੌਰ ਆਇਆ। ਉਹ ਕਾਂਸੀ ਜਾਣਾ ਚਾਹੁੰਦਾ ਸੀ, ਪਰ ਉਸ ਨੂੰ ਪਤਾ ਨਹੀਂ ਸੀ ਕਿਹੜੇ ਰਾਹ ਜਾਵੇ। ਪੇਸ਼ਵਾ ਨੇ ਅਗਾਊਂ ਹੀ ਲਿਖ ਭੇਜਿਆ ਸੀ ਕਿ ਮਹਿਮਾਨ ਦੀ ਯੋਗ ਰਾਹਨੁਮਾਈ ਦਾ ਪ੍ਰਬੰਧ ਕੀਤਾ ਜਾਵੇ। ਜਿਸ ਦਿਨ ਇਹ ਚਿੱਠੀ ਪਹੁੰਚੀ, ਅਹਿੱਲਿਆ ਬਾਈ ਨੇ, ਸਾਰੀ ਰਾਤ ਜਾਗ ਕੇ, ਸਵੇਰ ਹੋਣ ਤਕ ਸਾਰਾ ਪ੍ਰਬੰਧ ਕਰ ਦਿਤਾ। ਉਸ ਨੇ ਆਪਣੇ ਹੱਥ ਨਾਲ ਰਸਤੇ ਦਾ ਸੰਪੂਰਨ ਵੇਰਵਾ ਤਿਆਰ ਕਰ ਲਿਆ, ਅਤੇ ਰਾਹ ਵਿਚ ਆਉਣ ਵਾਲੇ ਹੱਦਾਂ ਬੰਨਿਆਂ, ਦਰਿਆਵਾਂ ਤੇ ਘਾਟਾਂ ਆਦਿ ਦੀ ਸੂਚਨਾ ਦੇ ਦਿਤੀ। ਇਸ ਦੇ ਇਲਾਵਾ, ਉਸ ਨੇ ਰਾਹ ਵਿਚ ਨਿਯੁਕਤ ਕੀਤੇ ਕਰਮਚਾਰੀਆਂ ਨੂੰ ਵੀ ਸੁਨੇਹਾ ਭੇਜ ਦਿਤਾ, ਕਿ ਉਹ ਮਹਿਮਾਨ ਦਾ ਹਰ ਤਰ੍ਹਾਂ ਨਾਲ ਖ਼ਿਆਲ ਰੱਖਣ।

ਅਸਲ ਵਿਚ, ਅਹਿੱਲਿਆ ਬਾਈ ਨੇ ਆਪਣੇ ਸੁਘੜ ਸਹੁਰੇ ਦੀ ਨਿਗਰਾਨੀ ਹੇਠ ਹਕੂਮਤ ਕਰਨ ਦੀ ਇਤਨੀ ਵਧੀਆ ਜਾਚ ਸਿਖ ਲਈ ਸੀ, ਕਿ ਛੇਤੀ ਹੀ ਸਰਕਾਰੀ ਐਲਾਨ ਤੇ ਹੁਕਮ ਆਦਿ ਉਸੇ ਵਲੋਂ ਜਾਰੀ ਹੋਣ ਲਗ ਪਏ ਸਨ। ਸੂਬੇਦਾਰ ਹੋਲਕਰ, ਜੋ ਇੰਦੌਰ ਤੋਂ ਬਾਹਰ ਗਿਆ ਹੋਇਆ ਸੀ, ਅਤੇ ਆਪਣੇ ਕੰਮ ਕਾਜ ਵਿਚ ਕਾਫ਼ੀ ਰੁੱਝਿਆ ਰਹਿੰਦਾ ਸੀ, ਨੂੰ ਹੁਣ ਕਿਸੇ ਪ੍ਰਕਾਰ ਦੀ ਚਿੰਤਾ ਕਰਨ ਦੀ ਲੋੜ ਨਹੀਂ ਸੀ ਰਹੀ। ਕਿਉਂਕਿ ਉਸ ਦੀ ਨੂੰਹ ਪਿਛੇ ਸੀ। ਅਹਿੱਲਿਆ ਬਾਈ ਹੀ ਰਾਜ-ਕਰ ਉਗਰਾਹੁੰਦੀ, ਰਾਜ-ਪ੍ਰਬੰਧ ਨੂੰ ਚਲਾਉਂਦੀ, ਨਿਆਂ ਕਰਦੀ, ਅਤੇ ਮਲਹਾਰ ਰਾਉ ਨੂੰ ਲੋੜੀਂਦਾ ਧਨ, ਨਫ਼ਰੀ, ਬਾਰੂਦ ਤੇ ਰਸਦ ਪਾਣੀ ਭੇਜਦੀ ਰਹਿੰਦੀ।

# ਵਿਧਵਾ ਹੋਣਾ

ਅਹਿੱਲਿਆ ਬਾਈ ਦੇ ਬੇਲਾਗ ਪਿਆਰ, ਨਿਮਰਤਾ, ਸੇਵਾ-ਭਾਵਨਾ, ਅਤੇ ਸੰਜਮੀ ਜੀਵਨ ਨੇ, ਹੌਲੀ ਹੌਲੀ, ਖੰਡੇ ਰਾਉ ਤੇ ਡੂੰਘਾ ਪ੍ਰਭਾਵ ਪਾ ਦਿਤਾ। ਭਾਵੇਂ ਉਹ ਕਾਫ਼ੀ ਵਿਗੜਿਆ ਹੋਇਆ ਤੇ ਜ਼ਿੱਦੀ ਸੀ, ਫਿਰ ਵੀ ਉਸ ਨੂੰ ਪਤਾ ਲਗ ਗਿਆ ਕਿ ਉਸ ਨੂੰ ਸੁਧਾਰਿਆ ਜਾ ਰਿਹਾ ਹੈ। ਉਸ ਨੇ ਆਪਣੀਆਂ ਭੈੜੀਆਂ ਵਾਦੀਆਂ ਨੂੰ, ਇਕ ਇਕ ਕਰ ਕੇ, ਤਿਆਗਣਾ ਸ਼ੁਰੂ ਕਰ ਦਿਤਾ, ਅਤੇ ਇਉਂ ਉਸ ਦਾ ਸੁਭਾ ਹੀ ਬਦਲ ਗਿਆ। ਉਹ ਕਾਫ਼ੀ ਸ਼ਾਂਤ ਤੇ ਗੰਭੀਰ ਹੋ ਗਿਆ, ਆਪਣੇ ਮਾਪਿਆਂ ਦਾ ਆਦਰ ਕਰਨਾ ਆਰੰਭ ਦਿੱਤਾ, ਅਤੇ ਸਭ ਤੋਂ ਵਧ ਕੇ ਰਾਜ ਕਾਜ ਦੇ ਮੁਆਮਲਿਆਂ ਵਿਚ ਦਿਲਚਸਪੀ ਲੈਣੀ ਸ਼ੁਰੂ ਕਰ ਦਿਤੀ। ਜਦ ਮਲਹਾਰ ਰਾਉ ਨੇ ਇਹ ਸਭ ਕੁਝ ਦੇਖਿਆ, ਤਾਂ ਉਸ ਦੀ ਖ਼ੁਸ਼ੀ ਦਾ ਕੋਈ ਅੰਤ ਨਾ ਰਿਹਾ।

ਮਹਲਾਰ ਰਾਉ ਦੀ ਸਭ ਤੋਂ ਵੱਡੀ ਇੱਛਾ ਇਹ ਸੀ ਕਿ ਉਸ ਦਾ ਉਤਰਾਧਿਕਾਰੀ ਯੋਗ ਤੇ ਸਿਆਣਾ ਪ੍ਰਬੰਧਕ ਹੋਵੇ। ਇਹ ਦੇਖ ਕੇ ਕਿ ਉਸ ਦਾ ਪੁੱਤਰ ਹੁਣ ਰਾਜ ਦੇ ਮੁਆਮਲਿਆਂ ਨੂੰ ਚੰਗੀ ਤਰ੍ਹਾਂ ਸਮਝਣ ਲਗ ਪਿਆ ਹੈ, ਉਸ ਨੇ ਉਸ ਨੂੰ ਕਈ ਜ਼ਰੂਰੀ ਜ਼ੁਮੇਵਾਰੀਆਂ ਸੌਂਪਣੀਆਂ ਸ਼ੁਰੂ ਕਰ ਦਿਤੀਆਂ। ਅਜੇ ਤੀਕ ਉਹ ਤੀਰਾਂ ਤੇ ਤਲਵਾਰਾਂ ਦਾ ਜ਼ਮਾਨਾ ਹੀ ਸੀ। ਉਸ ਸਮੇਂ ਦੀ ਸਭ ਤੋਂ ਵਡੀ ਰਾਜਸੀ ਯੋਗਤਾ, ਘੋੜਸਵਾਰੀ ਅਤੇ ਰਣਭੂਮੀ ਵਿਚ ਬਹਾਦਰੀ ਨੂੰ ਹੀ ਸਮਝਿਆ ਜਾਂਦਾ ਸੀ। ਅਹਿੱਲਿਆ ਬਾਈ ਦੀ ਨੇਕ ਪ੍ਰੇਰਣਾ ਨਾਲ, ਖੰਡੇ ਰਾਉ ਨੇ ਲੜਾਈ ਦੇ ਕਸਬ ਵਿਚ ਵੀ ਮੁਹਾਰਤ ਹਾਸਲ ਕਰ ਲਈ। ਮਲਹਾਰ ਰਾਉ, ਜੋ ਹਰ ਵੇਲੇ ਜੰਗਾਂ ਵਿਚ ਹੀ ਰੁੱਝਿਆ ਰਹਿੰਦਾ ਸੀ, ਨੇ ਹੁਣ ਖੰਡੇ ਰਾਉ ਨੂੰ ਵੀ ਆਪਣੇ ਨਾਲ ਲਿਜਾਣਾ ਸ਼ੁਰੂ ਕਰ ਦਿਤਾ ਸੀ।

ਇਸ ਨੇ ਅਹਿੱਲਿਆਬਾਈ ਨੂੰ ਅਤਿਅੰਤ ਪ੍ਰਸੰਨ ਤੇ ਸੰਤੁਸ਼ਟ ਬਣਾ ਦਿਤਾ। ਉਸ ਦੇ ਦੋ ਬੱਚਿਆਂ ਦਾ ਸਾਥ, ਉਸ ਨੂੰ ਇਕ ਦੈਵੀ ਆਨੰਦ ਨਾਲ ਭਰੀ ਰਖਦਾ। ਪਰਵਾਰ ਦਾ ਹਰ ਜੀਅ ਅਹਿੱਲਿਆ ਬਾਈ ਨੂੰ ਪਸੰਦ ਕਰਦਾ ਸੀ। ਉਸ ਦਾ ਪਤੀ ਤਾਂ ਉਸ ਉਤੇ ਲੱਟੂ ਸੀ। ਰਾਜ-ਪ੍ਰਬੰਧ ਦੀ ਵਾਗ ਡੋਰ, ਵਾਸਤਵ ਵਿਚ, ਉਸੇ ਦੇ ਹੱਥ ਵਿਚ ਸੀ।

ਪਰ ਦੁਖ ਦੀ ਗੱਲ ਹੈ ਕਿ ਉਸ ਦੇ ਭਾਗਾਂ ਵਿਚ ਬਹੁਤਾ ਚਿਰ ਖ਼ੁਸ਼ ਰਹਿਣਾ ਨਹੀਂ ਸੀ ਲਿਖਿਆ।

1754 ਵਿਚ ਮਲਹਾਰ ਰਾਉ ਨੇ, ਕਿਸੇ ਕਾਰਨ, ਸੂਰਜ ਮਲ ਜੱਟ ਨੂੰ ਉਸ ਦੇ ਕੁੰਭੇਲੀ ਨਾਂ ਦੇ ਕਿਲ੍ਹੇ ਵਿਚ ਘੇਰ ਲਿਆ। ਇਸ ਜੰਗ ਵਿਚ ਖੰਡੇ ਰਾਉ ਅਹਿੱਲਿਆ ਬਾਈ ਵੀ ਉਸ ਦੇ ਨਾਲ ਸਨ। ਚਾਰ ਮਹੀਨੇ ਯੁੱਧ ਜਾਰੀ ਰਿਹਾ, ਪਰ ਜੱਟਾਂ ਨੇ ਹਾਰ ਨਾ ਮੰਨੀ। ਮਲਹਾਰ ਰਾਉ ਵੀ ਡੱਟਿਆ ਰਿਹਾ। ਵੈਰੀ ਨੂੰ ਹਰਾਏ ਬਿਨਾਂ ਮੁੜ ਜਾਣਾ ਉਸ ਦੇ ਸੁਭਾ ਵਿਚ ਹੀ ਨਹੀਂ ਸੀ।

24 ਮਾਰਚ, 1754 ਦਾ ਦਿਨ ਚੜ੍ਹਿਆ। ਹਰ ਰੋਜ਼ ਵਾਂਗ ਲੜਾਈ ਸ਼ੁਰੂ ਹੋ ਗਈ। ਜੱਟਾਂ ਨੇ ਕਿਲ੍ਹੇ ਤੋਂ ਫ਼ਾਇਰ ਕਰਨੇ ਸ਼ੁਰੂ ਕਰ ਦਿਤੇ। ਇਕ ਗੋਲੀ ਸਿੱਧੀ ਖੰਡੇ ਰਾਉ ਦੇ ਸੀਨੇ ਵਿਚ ਆਣ ਵਜੀ, ਅਤੇ ਕੁਝ ਪਲਾਂ ਵਿਚ ਹੀ ਉਹ ਖ਼ਤਮ ਹੋ ਗਿਆ। ਫ਼ੌਜ ਵਿਚ ਦੁਖ ਤੇ ਨਿਰਾਸ਼ਾ ਦੀ ਲਹਿਰ ਦੌੜ ਗਈ। ਲੜਾਈ ਬੰਦ ਕਰ ਦਿਤੀ ਗਈ। ਮਲਹਾਰ ਰਾਉ ਦੌੜਦਾ ਹੋਇਆ ਉਥੇ ਆਇਆ ਜਿਥੇ ਉਸ ਦੇ ਪੁੱਤਰ ਦੀ ਲੋਥ ਪਈ ਸੀ, ਅਤੇ ਉਸ ਨੂੰ ਦੇਖ ਕੇ ਭੁਬੀਂ ਰੋਣ ਲਗ ਪਿਆ। ਉਹ ਪੁੱਤਰ ਦੀ ਲੋਥ ਨਾਲ ਲਿਪਟ ਗਿਆ। ਉਸ ਦੇ ਦੁੱਖ ਦਾ ਕੋਈ ਹਿਸਾਬ ਨਾ ਰਿਹਾ।

ਅਹਿੱਲਿਆ ਬਾਈ, ਇਹ ਭੈੜੀ ਖ਼ਬਰ ਸੁਣਨਸਾਰ ਬੇਹੋਸ਼ ਹੋ ਗਈ। ਜਦ ਉਸ ਨੂੰ ਹੋਸ਼ ਆਈ, ਉਹ ਰੋਂਦੀ ਪਿਟਦੀ ਉਥੇ ਪਹੁੰਚੀ ਜਿਥੇ ਪਤੀ ਦੀ ਲੋਥ ਪਈ ਸੀ। ਉਸ ਦਾ ਦੁਖ ਇਤਨਾ ਦਿਲ-ਚੀਰਵਾਂ ਸੀ, ਕਿ ਉਸ ਦੀ ਹਾਲਤ ਦੇਖ ਕੇ ਮਲਹਾਰ ਰਾਉ ਨੂੰ ਆਪਣਾ ਦੁਖ ਭੁੱਲ ਗਿਆ। ਉਸ ਨੇ ਉਸ ਨੂੰ ਤਸੱਲੀ ਦੇਣ ਦਾ ਪੂਰਾ ਜਤਨ ਕੀਤਾ, ਜਿਵੇਂ ਕਿ ਉਥੇ ਖਲੋਤੇ ਹੋਰ ਲੋਕ ਕਰ ਰਹੇ ਸਨ, ਪਰ ਉਸ ਦੇ ਦੁਖ ਵਿਚ ਕੋਈ ਫ਼ਰਕ ਨਾ ਪਿਆ।

ਜਦ ਉਹ ਰੋ ਰੋ ਕੇ ਦਿਲ ਦਾ ਗ਼ੁਬਾਰ ਕੱਢ ਚੁਕੀ, ਤਾਂ ਉਹ ਗ਼ਮ ਦੀ ਤਸਵੀਰ ਬਣੀ, ਪਥਰਾਈਆਂ ਨਜ਼ਰਾਂ ਨਾਲ ਲੋਥ ਵਲ ਦੇਖਣ ਲਗ ਪਈ। ਉਸ ਲਈ ਸਪੱਸ਼ਟ ਹੈ, ਕਿ ਇਹ ਇਕ ਬੜਾ ਭਾਰਾ ਸਦਮਾ ਸੀ। ਪਤੀ ਦੇ ਮਰ ਜਾਣ ਨਾਲ, ਉਸ ਨੂੰ ਜੀਵਨ ਵਿਅਰਥ ਭਾਸਣ ਲਗਾ। ਜਦ ਉਸ ਦੇ ਸਸਕਾਰ ਦੀਆਂ ਤਿਆਰੀਆਂ ਹੋਣ ਲਗੀਆਂ, ਤਾਂ ਉਹ ਵੀ ਸਤੀ ਹੋਣ ਲਈ ਤਿਆਰ ਹੋਣ ਲਗ ਪਈ।

ਉਨ੍ਹਾਂ ਦਿਨਾਂ ਵਿਚ ਕਿਸੇ ਤੀਵੀਂ ਦਾ ਆਪਣੇ ਪਤੀ ਦੀ ਚਿਤਾ ਉਤੇ ਸਤੀ ਹੋ ਜਾਣਾ ਇਕ ਪਰਵਾਨਿਤ ਸਮਾਜਕ ਰਵਾਜ ਸੀ। ਅਹਿੱਲਿਆ ਬਾਈ ਨੂੰ ਇਸ ਰਸਮ ਲਈ ਤਿਆਰ ਹੁੰਦਿਆਂ ਦੇਖ ਕੇ, ਮਲਹਾਰ ਰਾਉ ਦੀ ਹਾਲਤ ਤਰਸਯੋਗ ਹੋ ਗਈ। ਉਸ ਦੇ ਇਕੋ ਇਕ ਪੁੱਤਰ ਦੇ ਬੇਵਕਤ ਚਲਾਣੇ ਦਾ ਲਾ-ਇਲਾਜ ਜ਼ਖ਼ਮ ਅਜੇ ਉਸ ਦੇ ਦਿਲ ਉਤੇ ਤਾਜ਼ਾ ਹੀ ਸੀ, ਅਤੇ ਹੁਣ ਉਸ ਦੀ ਪਿਆਰੀ ਨੂੰਹ ਦੁਨੀਆਂ ਤੋਂ ਕੂਚ ਕਰਨ ਦੀਆਂ ਤਿਆਰੀਆਂ ਵਿਚ ਲਗੀ ਹੋਈ ਸੀ।

ਦੇਖਣ ਨੂੰ ਅਹਿੱਲਿਆ ਬਾਈ ਉਸ ਦੀ ਨੂੰਹ ਹੀ ਸੀ, ਪਰ ਅਸਲ ਵਿਚ ਉਹ ਉਸ ਨੂੰ ਆਪਣੀ ਧੀ ਨਾਲੋਂ ਵੀ ਵਧ ਪਿਆਰੀ ਲਗਦੀ, ਅਤੇ ਉਸ ਦੇ ਦਿਲ ਵਿਚ ਉਸ ਲਈ ਅਥਾਹ ਪਿਆਰ ਭਰਿਆ ਪਿਆ ਸੀ। ਉਸ ਨੂੰ ਯਾਦ ਆਇਆ ਕਿ ਕਿਵੇਂ ਜਦੋਂ ਉਹ ਅਜੇ ਬੱਚੀ ਹੀ ਸੀ, ਉਹ ਉਸ ਨੂੰ ਮੰਦਰ ਵਿਚੋਂ ਇਕ ਈਸ਼ਵਰੀ ਦਾਤ ਵਾਂਗ ਘਰ ਲਿਆਇਆ ਸੀ, ਅਤੇ ਕਿਵੇਂ ਉਸ ਦੇ ਘਰ ਵਿਚ ਪੈਰ ਪਾਣ ਸਾਰ ਲਹਿਰਾਂ ਬਹਿਰਾਂ ਹੋ ਗਈਆਂ ਸਨ। ਉਹ ਚੰਗੀ ਕਿਸਮਤ ਦੇ ਦੂਤ ਵਾਂਗ ਉਸ ਦੇ ਘਰ ਆਈ ਸੀ। ਨਾਲੇ ਉਹ ਉਸ ਦੀ ਬੜੀ ਮਕਬੂਲ ਮੁਰੀਦਣ ਵੀ ਸੀ। ਸਭ ਤੋਂ ਵਡੀ ਗੱਲ ਇਹ ਸੀ ਕਿ ਉਹ ਇਕ ਕੇਂਦਰੀ ਥੰਮ੍ਹ ਵਾਂਗ ਸੀ ਜੋ ਹੋਲਕਰ ਰਾਜ ਦੀ ਸਾਰੀ ਇਮਾਰਤ ਨੂੰ ਠੱਲ੍ਹ ਕੇ ਖਲੋਤੀ ਹੋਈ ਸੀ। ਉਹ ਜਾਣਦਾ ਸੀ ਕਿ ਉਸ ਦੇ ਜਾਣ ਨਾਲ ਉਸ ਦਾ ਰਾਜ, ਉਸ ਦਾ ਐਸ਼ਵਰਜ, ਅਤੇ ਉਸ ਦੇ ਵੰਸ ਦਾ ਨਾਸ਼ ਹੋ ਜਾਵੇਗਾ।

ਦੁਖੀ ਮਲਹਾਰ ਰਾਉ, ਅਹਿੱਲਿਆ ਬਾਈ ਅਗੇ ਗਿੜਗਿੜਾਇਆ। ਅਤਿ ਖ਼ੂਨੀ ਯੁੱਧਾਂ ਦਾ ਨਾਇਕ, ਜੋ ਇਕ ਬਹਾਦਰ ਸੈਨਾਪਤੀ ਵਾਂਗ, ਤਬਾਹੀ ਦੇ ਦੇਵਤੇ ਵਾਂਗ ਦੁਸ਼ਮਣਾਂ ਉਤੇ ਠਿਲ੍ਹ ਪਿਆ ਕਰਦਾ ਸੀ, ਜੋ ਇਕ ਬੜਾ ਸੂਝਵਾਨ ਨੀਤੀਵਾਨ ਸੀ, ਜਿਸ ਤੋਂ ਸਾਰਾ ਉੱਤਰੀ ਭਾਰਤ ਭੈ ਖਾਂਦਾ ਸੀ, ਹੁਣ ਅਹਿੱਲਿਆ ਬਾਈ ਅਗੇ ਸ਼ਕਤੀਹੀਣ ਤੇ ਅਸਲੋਂ ਬੇਵਸ ਖੜਾ, ਇਕ ਬੱਚੇ ਵਾਂਗ ਰੋ ਰਿਹਾ ਸੀ। ਬੜੀ ਮੁਸ਼ਕਲ ਨਾਲ ਉਸ ਤੋਂ ਬਸ ਇਤਨਾ ਹੀ ਕਹਿ ਹੋਇਆ: "ਬਚੀਏ! ਹੁਣ ਤੂੰ ਮੇਰਾ ਪੁੱਤਰ ਏਂ! ਜੇ ਤੂੰ ਚਲੀ ਗਈ ਤਾਂ ਮੇਰਾ ਕੌਣ ਖ਼ਿਆਲ ਕਰੇਗਾ?"

ਜਿਸ ਕਿਸੇ ਨੇ ਵੀ ਇਹ ਦੁਖ-ਭਰੇ ਸ਼ਬਦ ਸੁਣੇ, ਉਹ ਆਪਣੇ ਅੱਥਰੂਆਂ

ਨੂੰ ਨਾ ਰੋਕ ਸਕਿਆ। ਅਹਿੱਲਿਆ ਬਾਈ, ਜਿਸ ਦਾ ਸਿਰ ਲੋਥ ਉਤੇ ਝੁਕਿਆ ਸੀ, ਨੇ ਸਿਰ ਚੁਕਿਆ ਅਤੇ ਮਲਹਾਰ ਰਾਉ ਵਲ ਵੇਖਿਆ। ਉਹ ਮਨੁੱਖ, ਜੋ ਉਸ ਨੂੰ ਸਦਾ ਹੀ ਆਪਣੇ ਪਿਤਾ ਨਾਲੋਂ ਵਧ ਲਗਦਾ ਸੀ, ਅਤੇ ਜਿਸ ਦੇ ਦਿਲ ਵਿਚ ਉਸ ਲਈ ਪਿਆਰ ਦੇ ਸਿਵਾ ਹੋਰ ਕੁਝ ਨਹੀਂ ਸੀ, ਹੁਣ ਉਹ ਉਸ ਵਲ ਇਕ ਮੰਗਤੇ ਵਾਂਗ ਤੱਕ ਰਿਹਾ ਸੀ।

ਉਹ ਕੁਝ ਪਲ ਰੁਕਿਆ ਤੇ ਫਿਰ ਬੋਲਿਆ, "ਮੇਰਾ ਉਹ ਪੁੱਤਰ ਜਿਸ ਨੂੰ ਮੈਂ ਆਪਣੇ ਸਾਰੇ ਪਿਆਰ ਤੇ ਖ਼ਿਆਲ ਨਾਲ ਪਾਲਿਆ ਸੀ, ਅਜ ਮੈਨੂੰ ਮੰਝਧਾਰ ਵਿਚ ਛਡ ਗਿਆ ਹੈ। ਕੀ ਤੂੰ ਵੀ ਮੈਨੂੰ ਏਸੇ ਤਰ੍ਹਾਂ ਛਡ ਜਾਵੇਂਗੀ ? ਮੇਰੀਏ ਧੀਏ, ਤੂੰ ਹੀ ਹੁਣ ਮੇਰਾ ਇਕੋ ਇਕ ਆਸਰਾ ਏਂ। ਤੇਰੇ ਬਿਨਾਂ ਮੈਂ ਬਿਲਕੁਲ ਖ਼ਤਮ ਹੋ ਜਾਵਾਂਗਾ !"

ਮਲਹਾਰ ਰਾਉ ਦੇ ਅਤਿ ਨਿਕਟੀਆਂ ਨੇ ਉਸ ਨੂੰ ਬੜਾ ਦਿਲਾਸਾ ਦਿਤਾ, ਪਰ ਉਸ ਉਤੇ ਕੋਈ ਅਸਰ ਨਾ ਹੋਇਆ। 'ਬੱਚੀਏ ਦੇਖ !" ਉਹ ਕਹਿੰਦਾ ਗਿਆ, "ਹੁਣ ਇਹ ਸਾਰਾ ਰਾਜ ਤੇਰਾ ਹੀ ਹੈ। ਤੂੰ ਹੀ ਇਸ ਦੀ ਦੇਖ ਭਾਲ ਕਰਨੀ ਏਂ। ਤੈਨੂੰ ਪਤਾ ਹੈ ਮੈਂ ਤੈਨੂੰ ਸਦਾ ਆਪਣਾ ਪੁੱਤਰ ਕਰ ਕੇ ਜਾਣਦਾ, ਅਤੇ ਸਾਰਾ ਜ਼ਰੂਰੀ ਕੰਮ ਤੈਨੂੰ ਸੌਂਪਦਾ ਰਿਹਾ ਹਾਂ। ਜੇ ਤੂੰ ਜੀਂਦੀ ਰਹੇਂ ਤਾਂ ਮੈਂ ਸਮਝਾਂਗਾ ਕਿ ਕੰਡੂ ਅਜੇ ਜੀਊਂਦਾ ਹੈ। ਤੈਨੂੰ ਦੇਖ ਕੇ ਮੈਂ ਆਪਣਾ ਗ਼ਮ ਭੁੱਲ ਜਾਵਾਂਗਾ।......ਛਡ ਦੇ, ਛਡ ਦੇ ਮੇਰੀਏ ਬਚੀਏ ਸਤੀ ਹੋਣ ਦਾ ਇਰਾਦਾ। ਤੂੰ ਤਾਂ ਅਗੇ ਹੀ ਸਾਕਸ਼ਾਤ ਮਹਾਂ ਸਤੀ ਏਂ। ਮੈਂ ਤੇਰੇ ਬਿਨਾਂ ਕਿਵੇਂ ਜੀਊਂਦਾ ਰਹਿ ਸਕਾਂਗਾ ? ਦੇਖ ਇਸ ਟੁੱਟੇ ਹੋਏ ਬੁੱਢੇ ਵਲ ਦੇਖ .....!"

ਇਹਨਾਂ ਸ਼ਬਦਾਂ ਨਾਲ ਮਲਹਾਰ ਰਾਉ ਫੁਟ ਫੁਟ ਕੇ ਰੋ ਪਿਆ। ਇਹ ਨਜ਼ਾਰਾ ਪੱਥਰਾਂ ਨੂੰ ਪਿਘਲਾ ਦੇਣ ਵਾਲਾ ਸੀ, ਅਤੇ ਅਹਿੱਲਿਆ ਬਾਈ ਦਾ ਦਿਲ ਤਾਂ ਗੁਲਾਬ ਦੀ ਪੰਖੜੀ ਨਾਲੋਂ ਵੀ ਵਧ ਕੋਮਲ ਸੀ। ਮਲਹਾਰ ਰਾਉ ਦੀ ਪੀੜਾ ਨੂੰ ਦੇਖ ਕੇ ਉਹ ਆਪਣੀ ਪੀੜਾ ਨੂੰ ਭੁਲ ਗਈ। ਅਤੇ ਸਿਆਣੀ ਤੇ ਦੂਰਦਰਸ਼ੀ ਹੋਣ ਦੇ ਕਾਰਨ, ਉਸ ਨੂੰ ਪਤਾ ਸੀ ਕਿ ਉਸ ਦਾ ਕਰਤੱਵ ਕੀ ਹੈ। ਮਲਹਾਰ ਰਾਉ ਤਾਂ ਨਦੀ ਕਿਨਾਰੇ ਰੁੱਖੜਾ ਹੀ ਸੀ। ਬੱਚੇ ਅਜੇ ਬਹੁਤ ਛੋਟੇ ਸਨ। ਅਹਿੱਲਿਆ ਬਾਈ ਦੇ ਸਿਵਾ ਉਸ ਦੀ ਤੇ ਬੱਚਿਆਂ ਦੀ ਰਖਵਾਲੀ ਕਰਨ ਵਾਲਾ ਹੋਰ ਕੌਣ ਸੀ ? ਪਰਜਾ ਦੀ ਰਖਸ਼ਾ ਵੀ ਹੋਰ ਕੌਣ ਕਰਦਾ ?

ਆਉਣ ਵਾਲੀ ਆਪੱਤੀ ਦਾ ਉਸ ਦੇ ਮਨ ਉਤੇ ਬੜਾ ਭਾਰ ਸੀ। ਉਹ ਮੁੜ ਮੁੜ ਸੋਚਦੀ ਉਸ ਨੂੰ ਕੀ ਕਰਨਾ ਤੇ ਕੀ ਨਹੀਂ ਕਰਨਾ ਚਾਹੀਦਾ। ਉਸ ਦੇ ਜਜ਼ਬੇ ਉਸ ਨੂੰ ਸਤੀ ਹੋ ਜਾਣ ਲਈ ਪਰੇਰਦੇ ਸਨ, ਕਿਉਂਕਿ ਪਤੀ ਮਗਰੋਂ ਪਤਨੀ ਦੇ ਸਤੀ ਹੋ ਜਾਣ ਦਾ ਰਵਾਜ ਆਮ ਸੀ। ਇਸ ਨਾਲ, ਉਹ ਸੋਚਦੀ, ਉਸ ਦੀ ਮੁਕਤੀ ਹੋ ਜਾਵੇਗੀ, ਅਤੇ ਇਸ ਤੋਂ ਬਚਣ ਨਾਲ ਉਹ ਕਰਤੱਵ ਤੋਂ ਵਿਮੁੱਖ ਗਿਣੀ ਜਾਵੇਗੀ। ਨਾਲੇ ਉਹ ਜਾਣਦੀ ਸੀ ਕਿ ਇਉਂ ਕਰਨ ਨਾਲ ਉਹ ਭੰਡੀ ਵੀ ਜਾਵੇਗੀ। ਅੰਤ ਵਿਚ, ਉਹ ਇਸ ਨਤੀਜੇ ਤੇ ਪੁੱਜੀ ਕਿ ਸਤੀ ਹੋਣ ਨਾਲ ਉਸ ਦੀ ਨਿਜੀ ਤਸੱਲੀ ਹੀ ਹੋਵੇਗੀ, ਅਤੇ ਵਧ ਤੋਂ ਵਧ ਉਹ ਨਿਜੀ ਮੁਕਤੀ ਪ੍ਰਾਪਤ ਕਰ ਲਵੇਗੀ। ਪਰ ਜੇ ਉਹ ਜੀਉਂਦੀ ਰਹੇ, ਤਾਂ ਉਹ ਆਪਣੇ ਪਰਿਵਾਰ ਅਤੇ ਹੋਰ ਸੈਂਕੜੇ ਹਜ਼ਾਰਾਂ ਲੋਕਾਂ ਦੀ ਖ਼ੁਸ਼ੀ ਦਾ ਕਾਰਨ ਬਣ ਸਕੇਗੀ। ਇਸ ਵਿਚਾਰ ਨੇ ਉਸ ਦੀ ਦੁਬਿਧਾ ਨੂੰ ਦੂਰ ਕਰ ਦਿਤਾ, ਅਤੇ ਨਿਜੀ ਦੁਖ ਤੇ ਲੋਕ-ਨਿੰਦਾ ਦੇ ਡਰ ਨੂੰ ਭੁਲਾਂਦਿਆਂ ਹੋਇਆਂ, ਉਸ ਨੇ ਸਤੀ ਨਾ ਹੋਣ ਦਾ ਫ਼ੈਸਲਾ ਕਰ ਲਿਆ।

ਅਹਿੱਲਿਆ ਬਾਈ ਦਾ ਇਹ ਫ਼ੈਸਲਾ, ਹਰ ਪੱਖ ਤੋਂ, ਪ੍ਰਸੰਸਾ ਦੇ ਯੋਗ ਸੀ। ਉਸ ਦੇ ਇਕ ਸੁਖੀ ਜੀਵਨ ਗੁਜ਼ਾਰਨ ਲਈ ਜ਼ਿੰਦਾ ਰਹਿਣ ਦਾ ਸੁਆਲ ਹੀ ਨਹੀਂ ਸੀ ਉਠਦਾ। ਉਸ ਨੇ ਪਹਿਲਾਂ ਹੀ ਸੁਖਾਂ ਨੂੰ ਵਿਦਿਆ ਕਰ ਦਿਤਾ ਸੀ। ਉਸ ਦੇ ਮਨ ਵਿਚ ਹੁਣ ਸਭ ਤੋਂ ਵਡਾ ਖ਼ਿਆਲ ਲੋਕ-ਸੇਵਾ ਦਾ ਸੀ, ਅਤੇ ਇਸੇ ਨੇ ਉਸ ਨੂੰ ਜ਼ਿੰਦਾ ਰਹਿਣ ਦੀ ਪਰੇਰਨਾ ਦਿਤੀ ਸੀ।

ਉਸ ਦਾ ਇਹ ਫ਼ੈਸਲਾ ਸੁਣ ਕੇ ਮਲਹਾਰ ਰਾਉ ਨੂੰ ਸੁਖ ਦਾ ਸਾਹ ਆਇਆ। ਦੁਖ ਦੇ ਉਸ ਵਾਤਾਵਰਨ ਵਿਚ ਖਲੋਤਾ ਹਰ ਬੰਦਾ ਖ਼ੁਸ਼ੀ ਨਾਲ ਖਿੜ ਉਠਿਆ। ਰਣਭੂਮੀ ਵਿਚ ਹੀ ਖੰਡੇ ਰਾਉ ਦਾ ਅੰਤਿਮ ਸੰਸਕਾਰ ਕਰ ਦਿਤਾ ਗਿਆ। ਪਤੀ ਦੀ ਬਲਦੀ ਚਿਤਾ ਵਿਚ ਹੀ ਅਹਿੱਲਿਆ ਬਾਈ ਨੇ ਆਪਣੀ ਹਰ ਖ਼ੁਸ਼ੀ ਸੁਟ ਪਾਈ ਤਾਂ ਜੋ ਸੜ ਕੇ ਸਵਾਹ ਹੋ ਜਾਵੇ, ਉਸ ਨੇ ਉਥੇ ਹੀ ਆਪਣੇ ਸਭ ਗਹਿਣੇ ਉਤਾਰ ਦਿਤੇ, ਨਾਲੇ ਉਹਨਾਂ ਸਾਰੇ ਸ਼ਾਹੀ ਸੁੱਖਾਂ ਦਾ ਤਿਆਗ ਕਰ ਦਿਤਾ ਜਿਨ੍ਹਾਂ ਦੀ ਉਸ ਨੂੰ ਆਦਤ ਪਈ ਹੋਈ ਸੀ। ਉਸ ਨੇ ਸ਼ੁਧ ਚਿੱਟੇ ਬਸਤਰ ਪਹਿਨ ਲਏ ਅਤੇ ਆਪਣਾ ਬਾਕੀ ਦਾ ਸਾਰਾ ਜੀਵਨ ਜਨਤਾ ਦੇ ਭਲੇ ਲਈ ਸਮਰਪਨ ਕਰ ਦਿਤਾ।

ਹੋਲਕਰ ਘਰਾਣੇ ਵਿਚ ਜੋ ਹੁਣ ਤਕ ਨੂੰਹ ਦਾ ਕੰਮ ਕਰਦੀ ਰਹੀ ਸੀ, ਅਜ ਤੋਂ ਮਾਂ ਦਾ ਆਦਰਯੋਗ ਕਰਤੱਵ ਪਾਲਣ ਲੱਗ ਪਈ। ਸਤੀ ਹੋਏ ਬਗ਼ੈਰ ਉਸ ਨੇ ਮਹਾਂਸਤੀ ਦਾ ਪੱਦ ਪ੍ਰਾਪਤ ਕਰ ਲਿਆ ਸੀ। ਉਸ ਦਾ ਅਗਲਾ ਜੀਵਨ ਦਸਦਾ ਹੈ ਕਿ ਉਸ ਨੇ ਕਿਵੇਂ ਆਪਣੇ ਜੀਵਨ ਦੇ ਹਰ ਪਲ ਨੂੰ ਲੋਕਾਂ ਦੀ ਭਲਾਈ ਲਈ ਵਰਤਿਆ। ਜਿਸ ਸਾਂਚੇ ਵਿਚ ਉਸ ਨੇ ਆਪਣੇ ਆਪ ਨੂੰ ਢਾਲ ਲਿਆ ਸੀ, ਉਹ ਸਚ ਮੁੱਚ ਹੀ ਬੜਾ ਸ਼ਾਨਦਾਰ ਸੀ, ਲੋਕੀਂ ਦੂਰੋਂ ਦੂਰੋਂ ਚਲ ਕੇ ਉਸ ਦੇ ਦਰਸ਼ਨਾਂ ਲਈ ਆਉਂਦੇ ਅਤੇ ਉਸ ਦੀ ਪੂਜਾ ਕਰਦੇ, ਕਿਉਂਕਿ ਉਹ ਉਸ ਨੂੰ ਦੇਵੀ ਤੇ ਮਾਂ ਦੀ ਮੂਰਤੀ ਸਮਝਦੇ ਸਨ।

ਪੇਸ਼ਵਾ ਸਰਕਾਰ ਨੇ ਖੰਡੇ ਰਾਉ ਦੇ ਅੰਤਮ ਸੰਸਕਾਰ ਲਈ ਦਸ ਹਜ਼ਾਰ ਰੁਪਏ ਦੀ ਰਕਮ ਮਨਜ਼ੂਰ ਕੀਤੀ। ਆਪਣੇ ਪਤੀ ਦੀ ਯਾਦਗਾਰ ਵਿਚ, ਅਹਿੱਲਿਆ ਬਾਈ ਨੇ ਕੁੰਭੇੜੀ ਦੇ ਲਾਗੇ ਇਕ ਮਹਾਨ 'ਛਤਰੀ' ਬਣਵਾਈ। ਮਲਹਾਰ ਰਾਉ ਨੂੰ ਸ਼ਾਂਤ ਕਰਨ ਲਈ, ਸੂਰਜ ਮਲ ਜੱਟ ਨੇ ਇਸ ਯਾਦਗਾਰ ਦੇ ਖ਼ਰਚੇ ਲਈ ਪੰਦਰਾਂ ਹਜਾਰ ਦੀ ਮਾਲੀਅਤ ਦੇ ਪਿੰਡ ਪੇਸ਼ ਕੀਤੇ।

ਖੰਡੇ ਰਾਉ ਦੀ ਕੁਵੇਲੀ ਮੌਤ ਮਲਹਾਰ ਰਾਉ ਨੂੰ ਬੜੀ ਦੁਖੀ ਸਥਿਤੀ ਵਿਚ ਛਡ ਗਈ। ਬੁੱਢੀ ਉਮਰ ਦੀ ਸਟ ਨੇ ਉਸ ਨੂੰ ਬਹੁਤ ਕਮਜ਼ੋਰ ਕਰ ਦਿਤਾ। ਉਹ ਚਾਹੁੰਦਾ ਸੀ ਕਿ ਕੰਮ ਕਾਜ ਤੋਂ ਛੁੱਟੀ ਲੈ ਕੇ ਆਰਾਮ ਕਰੇ ਅਤੇ ਇਉਂ ਮਨ ਦੀ ਕੁਝ ਸ਼ਾਂਤੀ ਪ੍ਰਾਪਤ ਕਰੇ, ਪਰ ਉਸ ਬਾਰੇ ਦੇ ਤੂਫ਼ਾਨੀ ਹਾਲਾਤ ਅਜਿਹਾ ਕਰਨ ਦੀ ਆਗਿਆ ਨਹੀਂ ਸਨ ਦੇਂਦੇ। 1761 ਵਿਚ ਮਰਹੱਟਿਆਂ ਨੂੰ ਪਾਨੀਪਤ ਦੇ ਮੈਦਾਨ ਵਿਚ ਜੋ ਹਾਰ ਹੋਈ ਸੀ, ਉਸ ਨੇ ਪਹਿਲੋਂ ਹੀ ਉਨ੍ਹਾਂ ਦੀ ਸ਼ਕਤੀ ਤੇ ਸਾਖ ਨੂੰ ਕਾਫ਼ੀ ਕਰਾਰੀ ਸੱਟ ਮਾਰੀ ਸੀ। ਬੰਦਿਆਂ ਤੇ ਧਨ ਦੀ ਘਾਟ ਨੇ ਉਨ੍ਹਾਂ ਦੀ ਸਥਿਤੀ ਨੂੰ ਬੜਾ ਨਾਜ਼ਕ ਬਣਾ ਦਿਤਾ ਸੀ। ਮਾਲਵੇ ਦੇ ਹਾਕਮ ਤੇ ਜਾਗੀਰਦਾਰ, ਜੋ ਇਸ ਤੋਂ ਪਹਿਲਾਂ ਮਰਹੱਟਿਆਂ ਅਗੇ ਹਾਰ ਚੁਕੇ ਸਨ, ਉਨ੍ਹਾਂ ਦੀ ਸ਼ਿਕਸਤ ਦੀ ਖ਼ਬਰ ਸੁਣ ਕੇ ਬਹੁਤ ਖ਼ੁਸ਼ ਹੋਏ, ਉਨ੍ਹਾਂ ਨੇ ਮਰਹੱਟਿਆਂ ਨੂੰ ਮਾਲਵੇ ਵਿਚੋਂ ਮਾਰ ਭਜਾਣ ਦੀ ਗੋਂਦ ਗੁੰਦੀ। ਬੁੱਢੇ ਹੋ ਰਹੇ ਮਲਹਾਰ ਰਾਉ ਨੇ ਦਲੇਰੀ ਤੇ ਅਣਥਕ ਜੋਸ਼ ਨਾਲ ਇਸ ਸਥਿਤੀ ਦਾ ਮੁਕਾਬਲਾ ਕੀਤਾ, ਅਤੇ ਛੇਤੀ ਹੀ ਮੁਖ਼ਾਲਫ਼ਤ ਨੂੰ ਕੁਚਲ ਕੇ ਰਖ ਦਿਤਾ। ਉਸ ਵਰਗੇ ਮਹਾਂਯੋਧੇ ਦੇ ਬਿਨਾਂ ਹੋਰ ਕੋਈ ਵੀ ਇਹ ਕ੍ਰਿਸ਼ਮਾ ਨਹੀਂ ਸੀ ਕਰ ਸਕਦਾ।

ਇਸ ਤੇ ਖ਼ੁਸ਼ ਹੋ ਕੇ ਪੇਸ਼ਵਾ ਨੇ ਉਸ ਨੂੰ ਨਾ ਕੇਵਲ ਮਾਲਵੇ ਸਗੋਂ ਸਾਰੇ ਉੱਤਰ ਉਤੇ ਰਾਜ ਕਰਨ ਦੇ ਅਧਿਕਾਰ ਦੇ ਦਿਤੇ। ਮਲਹਾਰ ਰਾਉ ਦੇ ਜਤਨਾਂ ਦਾ ਸਦਕਾ, ਮੁੜ ਕੇ ਮਰਹੱਟਿਆਂ ਦਾ ਮਾਲਵੇ ਉਤੇ ਜਬ੍ਹਾ ਹੋ ਗਿਆ, ਅਤੇ ਇਕ ਵਾਰੀ ਹੋਰ ਉਨ੍ਹਾਂ ਦਾ ਅਸਰ ਰਸੂਖ਼ ਵਧ ਗਿਆ।

ਇਸ ਸਮੇਂ, ਪੇਸ਼ਵਾ ਰਾਘੋਬਾ, ਸਿੰਧੀਏ ਤੇ ਮਲਹਾਰ ਰਾਉ ਨੂੰ ਨਾਲ ਲੈ ਕੇ, ਉੱਤਰੀ ਭਾਰਤ ਵਿਚ ਆਪਣੀ ਗਵਾਚੀ ਹੋਈ ਸ਼ਾਨ ਨੂੰ ਮੁੜ ਪ੍ਰਾਪਤ ਕਰਨ ਦੀ ਮੁਹਿੰਮ ਉਤੇ ਚੜ੍ਹ ਪਿਆ। ਮਲਹਾਰ ਰਾਉ ਰਸਤੇ ਵਿਚ ਬੀਮਾਰ ਹੋ ਗਿਆ, ਅਤੇ ਆਰਾਮ ਤੇ ਇਲਾਜ ਲਈ ਵਾਪਸ ਪਰਤ ਆਇਆ। ਕਈ ਜ਼ਖ਼ਮਾਂ ਦੀ ਪੀੜਾ ਨਾਲ ਬੇਚੈਨ ਹੋਇਆ ਹੋਇਆ ਉਹ ਆਲਮਪੁਰ ਦੇ ਪਿੰਡ ਵਿਚ ਪਹੁੰਚ ਗਿਆ, ਜੋ ਗਵਾਲੀਅਰ ਦੇ ਲਾਗੇ ਹੈ, ਪਰ ਇਸ ਤੋਂ ਅਗੇ ਨਾ ਜਾ ਸਕਿਆ। ਕੋਈ ਇਲਾਜ ਵੀ ਕਾਰਗਰ ਨਾ ਹੋਇਆ।

ਉਸ ਦਾ ਅੰਤ ਲਾਗੇ ਆ ਚੁਕਾ ਸੀ। ਉਸ ਦੀਆਂ ਅੰਗਰੇਜ਼ਾਂ ਨੂੰ ਦੇਸ਼ 'ਚੋਂ ਕੱਢਣ ਅਤੇ ਖੰਡੇ ਰਾਉ ਦੀ ਮੌਤ ਦਾ ਬਦਲਾ ਲੈਣ ਦੀਆਂ ਦੋਵੇਂ ਖ਼ਾਹਿਸ਼ਾਂ ਅਪੂਰਨ ਹੀ ਰਹਿ ਗਈਆਂ। ਇਸ ਨਾਲ ਉਸ ਦਾ ਦੁਖ ਸਗੋਂ ਵਧ ਗਿਆ। ਮਹਾਦਜੀ ਸ਼ਿੰਦੇ, ਤੁਕੋਜੀ ਰਾਉ ਹੋਲਕਰ, ਅਤੇ ਉਸ ਦਾ ਪੋਤਾ ਮਾਲੇ ਰਾਉ ਉਸ ਦੇ ਕੋਲ ਖੜੇ ਸਨ। ਉਸ ਨੇ ਇਸ਼ਾਰੇ ਨਾਲ ਰਾਉ ਨੂੰ ਕੋਲ ਬੁਲਾ ਕੇ ਆਖਿਆ, "ਜਦੋਂ ਮੈਂ ਤੁਰ ਗਿਆ, ਤੂੰ ਮੇਰੇ ਵਾਂਗੂੰ ਹੀ ਪੇਸ਼ਵਾ ਦੀ ਸੇਵਾ ਕਰੀਂ," ਅਤੇ ਇਤਨਾ ਕਹਿ ਕੇ ਉਸ ਨੇ ਮਾਲੇ ਰਾਉ ਦਾ ਹੱਥ ਮਹਾਦਜੀ ਤੇ ਤੁਕੋਜੀ ਦੇ ਹੱਥਾਂ ਵਿਚ ਦੇ ਦਿਤਾ, ਅਤੇ ਫਿਰ ਅੱਖਾਂ ਮੀਟ ਕੇ ਸਦਾ ਦੀ ਨੀਂਦਰੇ ਸੌਂ ਗਿਆ। ਇਹ 26 ਮਈ 1766 ਦਾ ਦਿਨ ਸੀ।

ਮਲਹਾਰ ਰਾਉ ਦੀ ਮ੍ਰਿਤੂ ਨੇ ਅਹਿੱਲਿਆ ਬਾਈ ਤੇ ਪੇਸ਼ਵਾ ਦੋਹਾਂ ਨੂੰ ਗ਼ਮਗੀਨ ਬਣਾ ਦਿਤਾ। ਅਹਿੱਲਿਆ ਬਾਈ ਨੂੰ ਇਸ ਗੱਲ ਦਾ ਬੜਾ ਭਾਰੀ ਦੁਖ ਸੀ ਕਿ ਅੰਤਿਮ ਸਵਾਸਾਂ ਵੇਲੇ ਉਹ ਉਸ ਕੋਲ ਨਹੀਂ ਸੀ। ਰਾਜ ਪ੍ਰਬੰਧ ਦੀ ਸਾਰੀ ਜ਼ੁਮੇਵਾਰੀ ਇਕਦਮ ਹੀ ਉਸ ਦੇ ਮੋਢਿਆਂ ਤੇ ਆਣ ਪਈ ਸੀ। ਮਲਹਾਰ ਰਾਉ ਇਕ ਮਹਾਨ ਰਾਜ-ਉਸਰੱਈਏ ਤੇ ਮਰਹੱਟਿਆਂ ਦੇ ਰਖਸ਼ਕ ਦੇ ਤੌਰ ਤੇ ਪ੍ਰਸਿਧ ਸੀ। ਹੁਣ ਜਦ ਉਹ ਮਰ ਗਿਆ ਸੀ ਤਾਂ ਲੋਕਾਂ ਨੇ

ਆਖਣਾ ਸ਼ੁਰੂ ਕਰ ਦਿਤਾ ਸੀ ਕਿ ਉੱਤਰ ਵਿਚ ਦੱਖਣ ਦਾ ਸਭ ਤੋਂ ਵਡਾ ਥੰਮ੍ਹ ਡਿਗ ਪਿਆ ਹੈ । ਅਤੇ ਹਕੀਕਤ ਵੀ ਇਹੋ ਸੀ । ਪੇਸ਼ਵਾ ਦੇ ਇਸ ਤਗੜੇ ਤੇ ਵਫ਼ਾਦਾਰ ਹਾਕਮ ਦੇ ਮਰ ਜਾਣ ਨਾਲ ਮਰਹੱਟਿਆਂ ਦੀ ਸਲਤਨਤ ਨੂੰ ਬੜਾ ਭਾਰੀ ਨੁਕਸਾਨ ਹੋਇਆ ।

## ਮਾਲੇ ਰਾਉ ਦੀ ਮੌਤ

ਮਾਲੇ ਰਾਉ ਬੜਾ ਗਰਮ-ਮਿਜ਼ਾਜ, ਕਮਜ਼ੋਰ ਇਰਾਦੇ ਵਾਲਾ ਤੇ ਨਿਕੰਮਾ ਨੌਜਵਾਨ ਸੀ । ਭਾਵੇਂ ਉਹ ਅਹਿੱਲਿਆ ਬਾਈ ਵਰਗੀ ਦੇਵੀ ਦੀ ਕੁਖੋਂ ਜੰਮਿਆ ਸੀ, ਅਤੇ ਤਖ਼ਤ ਦਾ ਅਧਿਕਾਰੀ ਸੀ, ਉਸ ਵਿਚ ਰਾਜ ਦੀਆਂ ਕਰੜੀਆਂ ਜ਼ਿਮੇਂਵਾਰੀਆਂ ਨੂੰ ਸੰਭਾਲ ਸਕਣ ਦਾ ਕੋਈ ਗੁਣ ਨਹੀਂ ਸੀ । ਇਹ ਦੇਖ ਕੇ ਅਤੇ ਉਸ ਦੀਆਂ ਭੈੜੀਆਂ ਵਾਦੀਆਂ ਦਾ ਖ਼ਿਆਲ ਕਰ ਕੇ ਅਹਿੱਲਿਆ ਬਾਈ ਬਹੁਤ ਉਦਾਸ ਹੋ ਗਈ । ਉਸ ਨੇ ਮਾਲੇ ਰਾਉ ਨੂੰ ਸਿਧੇ ਰਸਤੇ ਤੇ ਲਿਆਣ ਦੇ ਬੜੇ ਜਤਨ ਕੀਤੇ, ਪਰ ਉਸ ਨੂੰ ਕੋਈ ਸਫ਼ਲਤਾ ਨਾ ਹੋਈ ।

ਉਸ ਦੀ 4 ਜੂਨ, 1766 ਨੂੰ ਮਾਲੇ ਰਾਉ ਵਲ ਲਿਖਤ ਚਿੱਠੀ ਤੋਂ ਉਸ ਦੇ ਜਜ਼ਬਾਤ ਦਾ ਕਾਫ਼ੀ ਪਤਾ ਲਗਦਾ ਹੈ । ਮੂਲ ਚਿੱਠੀ ਮਰਾਠੀ ਵਿਚ ਹੈ । ਹੇਠਾਂ ਅਸੀਂ ਉਸ ਦਾ ਪੰਜਾਬੀ ਅਨੁਵਾਦ ਦੇਂਦੇ ਹਾਂ :

"ਸ਼੍ਰੀ"

9 ਮੁਹੱਰਮ, ਮੁਕਾਮ ਚੜੌਲੀ, ਸੂਬਾ ਗੋਹਾਦ । ਅਹਿੱਲਿਆ ਬਾਈ ਵਲੋਂ ਮਲਬਾ (ਮਾਲੇ ਰਾਉ) ਨੂੰ ਅਸੀਸ ਪਹੁੰਚੇ । ਉਸ ਦੀ ਆਯੂ ਤੇ ਆਭਾ ਵਿਚ ਵਾਧਾ ਹੋਵੇ ! ਅਸੀਂ ਏਥੇ ਰਾਜ਼ੀ ਖ਼ੁਸ਼ੀ ਹਾਂ । ਆਪਣੀ ਸੁਖ ਸਾਂਦ ਬਾਰੇ ਲਿਖਦੇ ਰਿਹਾ ਕਰ । ਤੇਰੇ ਵਲੋਂ ਕਈ ਚਿੱਠੀ ਜਾਂ ਖ਼ਬਰ ਨਹੀਂ ਆਈ । ਇਸ ਗੱਲ ਨੇ ਮੈਨੂੰ ਬੇਚੈਨ ਕਰ ਦਿਤਾ ਹੈ । ਸਾਨੂੰ ਲੰਬੀਆਂ ਚਿੱਠੀਆਂ ਲਿਖਦਾ ਰਿਹਾ ਅਤੇ ਖ਼ਬਰਾਂ ਦੇ ਪੂਰੇ ਵੇਰਵੇ ਭੇਜਦਾ ਰਿਹਾ

ਕਰ । ਮੈਂ ਤੈਨੂੰ ਅਗੇ ਹੀ ਦੋ ਤਿੰਨ ਚਿੱਠੀਆਂ ਭੇਜ ਚੁਕੀ ਹਾਂ । ਜਿਵੇਂ ਮੈਂ ਲਿਖਿਆ ਹੈ ਆਪਣੇ ਮਨ ਨੂੰ ਸ਼ਾਂਤ ਰਖਿਆ ਕਰ । ਗ਼ਮ ਕਰਨ ਦੀ ਲੋੜ ਨਹੀਂ । ਤੂੰ ਉਸ ਹਾਕਮ ਵਾਂਗ ਆਪਣੇ ਕਰਤਵਾਂ ਦਾ ਖ਼ਿਆਲ ਰਖਿਆ ਕਰ, ਜਿਸ ਨੂੰ ਬੜੀ ਸਿਆਣਪ ਤੇ ਸੋਚ ਨਾਲ ਰਾਜ-ਪ੍ਰਬੰਧ ਚਲਾਣਾ ਪੈਂਦਾ ਹੈ । ਤੂੰ ਉਹੀ ਕੁਝ ਕਰ ਜੋ ਸਵਰਗਵਾਸੀ (ਮਲਹਾਰ ਰਾਉ) ਕਰਿਆ ਕਰਦਾ ਸੀ, ਅਤੇ ਉਸੇ ਵਾਂਗ ਨਾਮਣਾ ਖੱਟ । ਗ਼ਮ ਤੇ ਦੁਖ ਨੂੰ ਤਿਆਗਣ ਵਿਚ ਹੀ ਤੇਰੀ ਮਹਾਨਤਾ ਹੈ, ਨਾਲੇ ਦੂਰ ਦਰਸ਼ਤਾ ਤੋਂ ਕੰਮ ਲੈਣ, ਅਤੇ ਆਪਣੇ ਦਾਦੇ ਤੋਂ ਵੀ ਵਡੇਰਾ ਜਸ ਖੱਟਣ ਵਿਚ । ਰਾਜਸ਼੍ਰੀ ਗੰਗਾਧਰ ਪੰਤ ਤਤੱਯ ਦਾ ਹੁਕਮ ਮੰਨ । ਹੋਰ ਮੈਂ ਕੀ ਲਿਖਾਂ । ਜੀਉਂਦਾ ਰਹੁ !

ਇਸ ਚਿੱਠੀ ਤੋਂ ਪਤਾ ਲਗਦਾ ਹੈ ਕਿ ਅਹਿੱਲਿਆ ਬਾਈ, ਆਪਣੇ ਪਰਵਾਰ, ਤੇ ਉਸ ਦੀ ਕੀਰਤੀ, ਆਪਣੇ ਕਰਤਵਾਂ, ਅਤੇ ਆਪਣੇ ਰਾਜ ਦੀ ਭਲਾਈ ਦਾ ਕਿਤਨਾ ਖ਼ਿਆਲ ਰਖਦੀ ਸੀ । ਪਰ ਮਾਲੇ ਰਾਉ ਨੇ ਮਾਂ ਦੀ ਸਨੇਹ ਭਰੀ ਸਿੱਖਿਆ ਦੀ ਕੋਈ ਪਰਵਾਹ ਨਾ ਕੀਤੀ । ਉਹ ਉਸੇ ਤਰ੍ਹਾਂ ਕਚਪੁਣੇ ਤੇ ਗ਼ੈਰ-ਜ਼ੁਮੇਵਾਰੀ ਤੋਂ ਕੰਮ ਲੈਂਦਾ ਰਿਹਾ ।

23 ਅਗਸਤ, 1776 ਵਾਲੇ ਦਿਨ ਮਾਲੇ ਰਾਉ ਨੂੰ ਰਾਜ ਤਿਲਕ ਦਿਤਾ ਗਿਆ, ਅਤੇ ਇਸ ਬਾਰੇ ਪੇਸ਼ਵਾ ਵਲੋਂ ਘੋਸ਼ਣਾ ਵੀ ਹੋਈ ! ਪਰ ਰਾਜ-ਪ੍ਰਬੰਧ ਦਾ ਅਸਲੀ ਕੰਮ, ਪੇਸ਼ਵਾ ਨੇ ਅਹਿੱਲਿਆ ਬਾਈ ਨੂੰ ਹੀ ਸੌਂਪਿਆ, ਕਿਉਂਕਿ ਪੇਸ਼ਵਾ ਨੂੰ ਪਤਾ ਸੀ ਕਿ ਮਾਲੇ ਰਾਉ ਲਈ ਅਗੋਂ ਆਉਣ ਵਾਲੇ ਕੰਮ ਨੂੰ ਸੰਭਾਲ ਸਕਣਾ ਮੁਸ਼ਕਲ ਹੈ । ਮੰਦੇ ਭਾਗਾਂ ਨਾਲ, ਇਸ ਦੇ ਮਗਰੋਂ ਵੀ, ਮਾਲੇ ਰਾਉ ਦੇ ਵਿਵਹਾਰ ਵਿਚ ਕੋਈ ਫ਼ਰਕ ਨਾ ਪਿਆ । ਸਗੋਂ ਉਹ ਹੋਰ ਉਲਾਰ ਹੋ ਗਿਆ । ਉਹ ਸਾਰਾ ਦਿਨ ਸ਼ਰਾਬ ਪੀਂਦਾ, ਜਾਂ ਹਾਥੀਆਂ ਘੋੜਿਆਂ ਅਤੇ ਹੋਰ ਜਾਨਵਰਾਂ ਦੀ ਸੰਗਤ ਵਿਚ ਗੁਜ਼ਾਰ ਦੇਂਦਾ । ਉਸ ਨੇ ਜੰਗਲੀ ਪਸ਼ੂਆਂ ਦਾ ਇਕ ਤਗੜਾ ਸੰਗ੍ਰਹਿ ਕੱਠਾ ਕਰ ਲਿਆ ਸੀ ।

ਜਨਤਾ ਨਾਲ ਵੀ ਮਾਲੇ ਰਾਉ ਦਾ ਸਲੂਕ ਬਹੁਤ ਭੈੜਾ ਸੀ । ਉਹ ਉਨ੍ਹਾਂ ਨੂੰ ਤਸੀਹੇ ਦੇਂਦਾ । ਬ੍ਰਾਹਮਣਾਂ ਨੂੰ ਦੁਖ ਦੇ ਕੇ ਤਾਂ ਉਹ ਖ਼ਾਸ ਤੌਰ ਤੇ ਖ਼ੁਸ਼

ਹੁੰਦਾ। ਉਨ੍ਹਾਂ ਨੂੰ ਬਸਤਰ ਤੇ ਦਖਣਾ ਆਦਿ ਦੇਣ ਲਗਿਆਂ ਉਹ ਉਨ੍ਹਾਂ ਭਾਂਡਿਆਂ ਵਿਚ ਜ਼ਹਿਰੀਲੇ ਸੱਪ ਤੇ ਠੂਹੇਂ ਲੁਕਾ ਦੇਂਦਾ ਸੀ ਜਿਨ੍ਹਾਂ ਵਿਚ ਬਸਤਰ ਤੇ ਦਾਨ ਕੀਤੀਆਂ ਜਾਣ ਵਾਲੀਆਂ ਵਸਤਾਂ ਰਖੀਆਂ ਹੁੰਦੀਆਂ ਸਨ। ਫਿਰ ਉਹ ਬ੍ਰਾਹਮਣਾਂ ਨੂੰ ਕਹਿੰਦਾ ਕਿ ਇਨ੍ਹਾਂ ਵਿਚੋਂ ਬਸਤਰ ਕੱਢ ਲਵੋ। ਜਦ ਉਹ ਬਸਤਰ ਕਢਣ ਲਈ ਭਾਂਡਿਆਂ ਵਿਚ ਹੱਥ ਪਾਉਂਦੇ, ਉਨ੍ਹਾਂ ਨੂੰ ਸੱਪ ਤੇ ਅਠੂਏਂ ਵੱਢ ਖਾਂਦੇ, ਅਤੇ ਉਨ੍ਹਾਂ ਦੀ ਚੀਕ ਪੁਕਾਰ ਸੁਣ ਕੇ ਮਾਲੇ ਰਾਉ ਡਾਢਾ ਪ੍ਰਸੰਨ ਹੁੰਦਾ। ਰਾਜ ਪ੍ਰਬੰਧ ਵਲੋਂ ਉਹ ਕਿਤੇ ਵਧ ਸਮਾਂ ਅਜਿਹੇ ਬੇਹੂਦਾ ਸ਼ੁਗਲਾਂ ਵਿਚ ਜ਼ਾਇਆ ਕਰ ਦੇਂਦਾ ਸੀ। ਇਸ ਲਈ ਰਾਜ ਕਾਜ ਦੀ ਸਾਰੀ ਜ਼ੁਮੇਵਾਰੀ ਅਹਿੱਲਿਆ ਬਾਈ ਦੇ ਸਿਰ ਉਤੇ ਹੀ ਆਣ ਪਈ ਸੀ।

ਕੁਝ ਸਮੇਂ ਮਗਰੋਂ, ਮਾਲੇ ਰਾਉ ਬੀਮਾਰ ਪੈ ਗਿਆ। ਅਹਿੱਲਿਆ ਬਾਈ ਨੇ ਰਾਤ ਦਿਨ ਇਕ ਕਰ ਕੇ ਉਸ ਦਾ ਚੰਗੇ ਤੋਂ ਚੰਗਾ ਇਲਾਜ ਕਰਾਇਆ ਅਤੇ ਹੋਰ ਵੀ ਹਰ ਤਰ੍ਹਾਂ ਨਾਲ ਖ਼ਿਆਲ ਰਖਿਆ, ਪਰ ਉਸ ਨੂੰ ਕੋਈ ਫ਼ਰਕ ਨਾ ਪਿਆ ਅਤੇ ਆਖ਼ਰ ਮਾਲੇ ਰਾਉ ਗੁਜ਼ਰ ਗਿਆ। ਉਸ ਦੀਆਂ ਦੋਵੇਂ ਤੀਵੀਆਂ ਸਤੀ ਹੋ ਗਈਆਂ। ਉਸ ਨੂੰ ਅੱਠ ਮਹੀਨਿਆਂ ਤੋਂ ਵਧ ਤਖ਼ਤ ਤੇ ਬੈਠਣਾ ਨਸੀਬ ਨਾ ਹੋਇਆ।

ਇਕੋ ਇਕ ਪੁੱਤਰ ਦੀ ਮੌਤ ਨੇ ਅਹਿੱਲਿਆ ਬਾਈ ਨੂੰ ਬੇਹਦ ਗ਼ਮਗੀਨ ਕਰ ਦਿਤਾ। ਭਾਵੇਂ ਉਸ ਵਿਚ ਕਿਤਨੇ ਹੀ ਨੁਕਸ ਸਨ, ਪਰ ਆਖ਼ਰ ਉਹ ਉਸ ਦਾ ਪੁੱਤਰ ਸੀ। ਉਹ ਚਾਹੁੰਦੀ ਸੀ ਕਿ ਆਪਣੇ ਮਨ ਦੀ ਸ਼ਾਂਤੀ ਲਈ ਹਿਮਾਲਾ ਦੀਆਂ ਦੁਰਾਡੀਆਂ ਕੰਦਰਾਂ ਵਿਚ ਚਲੀ ਜਾਵੇ, ਪਰ ਆਖ਼ਰ ਚੰਗੇ ਵਿਚਾਰਾਂ ਨੇ ਉਸ ਨੂੰ ਅਜਿਹਾ ਕਰਨੋਂ ਰੋਕ ਲਿਆ। ਉਸ ਨੂੰ ਆਪਣੀ ਪਰਜਾ ਦਾ ਖ਼ਿਆਲ ਆਇਆ, ਜਿਸ ਖ਼ਾਤਰ ਉਸ ਨੇ ਆਪਣੇ ਆਪ ਨੂੰ ਸਤੀ ਨਹੀਂ ਸੀ ਹੋਣ ਦਿਤਾ। ਉਨ੍ਹਾਂ ਦੀ ਖ਼ਾਤਰ ਉਹ ਫਿਰ ਸਾਵਧਾਨ ਹੋ ਗਈ। ਉਸ ਨੇ ਆਪਣੇ ਅੱਥਰੂ ਪੂੰਝੇ। ਸਿਆਣਪ ਤੇ ਧੀਰਜ ਨਾਲ ਜਿਸ ਉਤੇ ਹਰ ਕੋਈ ਹੈਰਾਨ ਸੀ, ਉਸ ਨੇ ਫਿਰ ਆਪਣੇ ਹੱਥਾਂ ਵਿਚ ਹਕੂਮਤ ਦੀਆਂ ਕਰੜੀਆਂ ਜ਼ੁਮੇਵਾਰੀਆਂ ਸੰਭਾਲ ਲਈਆਂ।

ਉਸ ਨੇ ਆਪਣੇ ਪੁੱਤਰ ਦੀ ਯਾਦ ਵਿਚ, ਇੰਦੌਰ ਵਿਖੇ, ਇਕ ਬੜੀ ਸੁੰਦਰ ਛਤਰੀ ਬਣਵਾਈ।

# ਰਾਘੋਬਾ ਨੂੰ ਲੱਕ ਤੋੜਵੀਂ ਹਾਰ

ਚੂੰਕਿ ਮਾਲੇ ਰਾਉ ਨੇ ਪਿਛੇ ਕੋਈ ਸੰਤਾਨ ਨਹੀਂ ਸੀ ਛੱਡੀ, ਕੁਝ ਖ਼ੁਦ-ਗਰਜ਼ ਤੇ ਸਾਜ਼ਸ਼ੀ ਲੋਕਾਂ ਨੇ, ਹੋਲਕਰਾਂ ਦੇ ਧਨੀ ਰਾਜ ਨੂੰ ਹੜੱਪ ਕਰਨ ਲਈ ਗੋਂਦਾਂ ਗੁੰਦਣੀਆਂ ਸ਼ੁਰੂ ਕਰ ਦਿਤੀਆਂ। ਉਨ੍ਹਾਂ ਦੀ ਭੈੜੀ ਵਿਉਂਤ ਇਹ ਸੀ ਕਿ ਅਹਿੱਲਿਆ ਬਾਈ ਉਤੇ ਦਬਾਉ ਪਾ ਕੇ ਉਸ ਨੂੰ ਮਜਬੂਰ ਕੀਤਾ ਜਾਵੇ ਕਿ ਉਹ ਉਨ੍ਹਾਂ ਵਿਚੋਂ ਹੀ ਕਿਸੇ ਦੇ ਪੁੱਤਰ ਨੂੰ ਅਪਣਾ ਲਵੇ। ਉਹ ਇਸ ਤਰ੍ਹਾਂ ਅਹਿੱਲਿਆ ਤੋਂ ਸਾਰੇ ਅਧਿਕਾਰ ਖੱਸ ਲੈਣਾ ਚਾਹੁੰਦੇ ਸਨ। ਉਹ ਇਸ ਤਰ੍ਹਾਂ ਅਮੀਰ ਹੋ ਜਾਣ ਦੇ ਸੁਪਨੇ ਲੈ ਰਹੇ ਸਨ। ਪਰ ਅਹਿੱਲਿਆ ਬਾਈ ਉਨ੍ਹਾਂ ਨਾਲੋਂ ਕਿਤੇ ਵਧ ਚਤਰ ਤੇ ਸਿਆਣੀ ਸੀ।

ਉਸ ਦੀ ਇਕ ਧੀ ਵੀ ਸੀ, ਮੁਕਤਾ ਬਾਈ। ਪਰ ਹਿੰਦੂ ਕਾਨੂੰਨ ਧੀ ਨੂੰ ਰਾਜ-ਅਧਿਕਾਰ ਦੇਣ ਦੀ ਆਗਿਆ ਨਹੀਂ ਸੀ ਦੇਂਦਾ। ਭਾਵੇਂ ਅਹਿੱਲਿਆ ਬਾਈ ਦੇ ਸਿਰ ਉਤੇ ਕੰਮਾਂ ਦਾ ਬਹੁਤ ਭਾਰ ਸੀ, ਫਿਰ ਵੀ ਧਾਰਮਿਕ ਭਾਵਨਾ ਵਾਲੀ ਹੋਣ ਦੇ ਕਾਰਨ ਉਸ ਨੇ ਕਦੀ ਵੀ ਕੋਈ ਅਜਿਹੀ ਗੱਲ ਨਹੀਂ ਸੋਚੀ ਜੋ ਹਿੰਦੂ ਮਰਯਾਦਾ ਦੇ ਵਿਰੁਧ ਹੋਵੇ, ਪੁੱਤਰ ਨੂੰ ਅਪਨਾਉਣ ਦਾ ਸੁਝਾਉ, ਮੁਖ ਤੌਰ ਤੇ, ਦੋ ਬੰਦਿਆਂ ਵਲੋਂ ਆਇਆ ਸੀ: ਪੇਸ਼ਵਾ ਰਾਘੋਬਾ ਤੇ ਗੰਗਾਧਰ ਯਸ਼ਵੰਤ ਚੰਦਰਚੁਡ। ਰਾਘੋਬਾ ਮੰਨਿਆ ਹੋਇਆ ਸਰਵੁੱਚ ਹਾਕਮ ਸੀ। ਚੰਦਰਚੁੱਡ ਇੰਦੌਰ ਰਾਜ ਦਾ ਬੜਾ ਉੱਚਾ ਕਰਮਚਾਰੀ ਸੀ, ਅਤੇ ਚਾਲ੍ਹੀ ਸਾਲਾਂ ਤੋਂ ਰਾਜ ਦਾ ਇਤਬਾਰੀ ਬੰਦਾ ਚਲਿਆ ਆਉਂਦਾ ਸੀ। ਅਹਿੱਲਿਆ ਨੂੰ ਇਕ ਮਜਬੂਰ ਤੇ ਬੇਬਸ ਤ੍ਰੀਮਤ ਜਾਣ ਕੇ ਉਨ੍ਹਾਂ ਨੇ ਸੋਚਿਆ ਕਿ ਅਜਿਹੇ ਸੁਨਹਿਰੀ ਮੌਕੇ ਤੋਂ ਲਾਭ ਨਾ ਉਠਾਣਾ ਪਰਲੇ ਦਰਜੇ ਦੀ ਮੂਰਖਤਾ ਹੋਵੇਗੀ।

ਰਾਘੋਬਾ ਦੀ ਦਲੀਲ ਇਹ ਸੀ: ਅਹਿੱਲਿਆ ਬਾਈ ਇਕ ਇਸਤਰੀ ਹੈ। ਪੁੱਤਰ ਦੀ ਮੌਤ ਦੇ ਕਾਰਨ ਉਹ ਗ਼ਮਾਂ ਦੇ ਸਮੁੰਦਰ ਵਿਚ ਡੁੱਬੀ ਹੋਈ ਹੈ। ਉਹ ਇਕ ਵਿਧਵਾ ਹੈ। ਉਹ ਬੇਬੱਸ ਹੈ। ਉਸ ਨੂੰ ਮੇਰੀਆਂ ਇੱਛਾਵਾਂ ਦਾ ਆਦਰ ਕਰਨਾ ਪਵੇਗਾ।

ਲਗ ਪਗ ਉਸੇ ਸਮੇਂ, ਉਸ ਨੂੰ ਚੰਦਰਚੁੱਡ ਵਲੋਂ ਇਕ ਗੁਪਤ ਚਿੱਠੀ

ਮਿਲੀ, ਜਿਸ ਵਿਚ ਲਿਖਿਆ ਸੀ : "ਇੰਦੌਰ ਰਾਜ ਦਾ ਕੋਈ ਰਾਜਾ ਨਹੀਂ। ਛੇਤੀ ਆ ਜਾਉ। ਇਹ ਬੜਾ ਵਧੀਆ ਮੌਕਾ ਹੈ।"

ਇਕ ਰਾਜ-ਧ੍ਰੋਹੀ ਵਲੋਂ, ਅਜਿਹਾ ਸੁਨੇਹਾ ਆਉਣ ਦਾ ਇਹ ਭਾਵ ਸੀ ਕਿ ਇੰਦੌਰ ਰਾਜ ਰਾਘੋਬਾ ਦੇ ਹੱਥ ਵਿਚ, ਸਹਿਜੇ ਹੀ ਆ ਜਾਵੇਗਾ। ਉਹ ਇਕ ਤਗੜੀ ਫ਼ੌਜ ਲੈ ਕੇ, ਰਾਜ ਦਾ ਮਾਲਕ ਬਣਨ ਦੇ ਸੁਫ਼ਨੇ ਲੈਂਦਾ, ਪੂਨੇ ਤੋਂ ਨਿਕਲ ਪਿਆ।

ਪਰ ਇੰਦੌਰ ਦੇ ਨਾਗਰਿਕਾਂ ਦੀ ਇਕ ਭਾਰੀ ਬਹੁ-ਗਿਣਤੀ ਚਾਹੁੰਦੀ ਸੀ ਕਿ ਉਥੇ ਅਹਿੱਲਿਆ ਬਾਈ ਦਾ ਰਾਜ ਹੀ ਜਾਰੀ ਰਹੇ ਕਿਉਂਕਿ ਉਹ ਸਚਮੁਚ ਹੀ ਇਸ ਦੇ ਯੋਗ ਸੀ। ਉਨ੍ਹਾਂ ਨੂੰ ਇਸ ਗੱਲ ਦਾ ਜ਼ਾਤੀ ਤਜਰਬਾ ਸੀ ਕਿ ਅਹਿੱਲਿਆ ਬਾਈ ਬੜੀ ਚੰਗੀ ਹਾਕਮ ਰਹੀ ਸੀ, ਅਤੇ ਉਨ੍ਹਾਂ ਦੀ ਤੀਬਰ ਇੱਛਾ ਸੀ ਕਿ ਅਗੋਂ ਵੀ ਉਹੀ ਹਾਕਮ ਰਹੇ। ਅਸਲ ਵਿਚ ਉਹ ਉਨ੍ਹਾਂ ਦੋਖੀਆਂ ਨੂੰ ਖ਼ਤਮ ਕਰ ਦੇਣਾ ਚਾਹੁੰਦੇ ਸਨ ਜੋ ਉਸ ਨੂੰ ਇਕ ਪੁੱਤਰ ਨੂੰ ਮੁਤਬੰਨਾ ਬਣਾ ਕੇ ਤਖ਼ਤ ਤੋਂ ਉਤਰ ਜਾਣ ਲਈ ਮਜਬੂਰ ਕਰ ਰਹੇ ਸਨ।

ਅਹਿੱਲਿਆ ਬਾਈ, ਭਾਵੇਂ ਆਪਣੇ ਪੁੱਤਰ ਦੀ ਮ੍ਰਿਤੂ ਦੇ ਕਾਰਨ ਗ਼ਮਾਂ ਦੇ ਸ਼ਹੁ ਵਿਚ ਡੁੱਬੀ ਪਈ ਸੀ, ਫਿਰ ਵੀ ਜਦੋਂ ਉਸ ਨੂੰ ਵੈਰੀਆਂ ਦੀਆਂ ਇਨ੍ਹਾਂ ਸਾਜ਼ਸ਼ਾਂ ਦਾ ਪਤਾ ਲਗਾ, ਉਸ ਨੇ ਆਪਣੇ ਹੰਝੂ ਪੂੰਝ ਲਏ। ਉਹ ਆਪਣੀ ਸਾਰੀ ਨਿੱਜੀ ਪੀੜਾ ਨੂੰ ਭੁੱਲ ਗਈ। ਅਤੇ ਇਸ ਵੰਗਾਰ ਦਾ ਮੁਕਾਬਲਾ ਕਰਨ ਦੀ ਤਿਆਰੀ ਕਰਨ ਲੱਗੀ। ਪੂਰਨ ਸਵੈ-ਭਰੋਸੇ ਨਾਲ ਉਸ ਨੇ ਘੋਸ਼ਨਾ ਕੀਤੀ ਕਿ ਉਸ ਨੇ ਰਾਜ ਕਾਜ ਦੀ ਸਾਰੀ ਸ਼ਕਤੀ ਨੂੰ ਆਪਣੇ ਹੱਥਾਂ ਵਿਚ ਲੈ ਲਿਆ ਹੈ।

ਇਹ ਸੁਣ ਕੇ ਪਰਜਾ ਵਿਚ ਖ਼ੁਸ਼ੀ ਤੇ ਤਸੱਲੀ ਦੀ ਲਹਿਰ ਦੌੜ ਗਈ। ਉਸ ਦੀ ਪਰਜਾ ਉਸ ਨੂੰ ਚੰਗੀ ਤਰ੍ਹਾਂ ਜਾਣਦੀ ਸੀ। ਲੋਕਾਂ ਨੂੰ ਪਤਾ ਸੀ ਕਿ ਦੁਨਿਆਵੀ ਸ਼ਕਤੀ ਤੇ ਪਦਾਰਥ ਉਸ ਦੀ ਨਜ਼ਰ ਵਿਚ ਕੋਈ ਮੁੱਲ ਨਹੀਂ ਸਨ ਰਖਦੇ। ਸਾਰਿਆਂ ਦਾ ਯਕੀਨ ਸੀ ਕਿ ਉਹਨੇ ਨਿਰੋਲ ਕਰਤਵ-ਪਾਲਣ ਦੀ ਦ੍ਰਿਸ਼ਟੀ ਤੋਂ ਹੀ ਇਹ ਕਦਮ ਚੁਕਿਆ ਹੈ। ਸਭ ਜਾਣਦੇ ਸਨ ਕਿ ਉਹ ਕਿਤਨੀ ਬੇਗ਼ਰਜ਼ ਹੈ, ਅਤੇ ਰਾਜ ਦੇ ਮੁਆਮਲਿਆਂ ਵਿਚ ਕਿਤਨੀ ਹੁਸ਼ਿਆਰ। ਉਨ੍ਹਾਂ ਨੂੰ ਇਹ ਵੀ ਪਤਾ ਸੀ ਕਿ ਉਸ ਦੇ ਰਾਜ ਵਿਚ ਹਰ ਇਕ ਨੂੰ ਲਾਭ ਹੋਵੇਗਾ।

ਰਾਘੋਬਾ ਤੇ ਚੰਦਰਚੁੱੜ ਦੀਆਂ ਸਾਜ਼ਸ਼ਾਂ ਦੀ ਖ਼ਬਰ ਸੁਣ ਕੇ ਉਹ ਸ਼ੀਹਣੀ ਵਾਂਗ ਗੱਜੀ, "ਇਹ ਰਾਜ ਭਾਗ ਮੇਰੇ ਵਡੱਕਿਆਂ ਨੇ ਕਿਸੇ ਅਗੇ ਨੱਚ ਗਾ ਕੇ ਜਾਂ ਮਸਖ਼ਰਿਆਂ ਵਾਂਗ ਤਮਾਸ਼ੇ ਦਿਖਾ ਕੇ ਨਹੀਂ ਸੀ ਲਿਆ। ਇਹ ਉਨ੍ਹਾਂ ਦੀ ਮਿਹਨਤ ਤੇ ਮੁੜ੍ਹਕੇ ਦੀ ਕਮਾਈ ਹੈ। ਇਸ ਰਾਜ ਨੂੰ ਤਲਵਾਰ ਨਾਲ ਹਾਸਲ ਕਰਨ ਤੋਂ ਪਹਿਲੇ ਉਨ੍ਹਾਂ ਨੂੰ ਆਪਣਾ ਖ਼ੂਨ ਡੋਲ੍ਹਣਾ ਪਿਆ ਸੀ। ਕੋਈ ਵੀ ਇਹ ਨਾ ਸੋਚੇ ਕਿ ਮੈਂ ਇਕ ਬੇਬਸ ਤੇ ਸ਼ਕਤੀ-ਹੀਣ ਅਬਲਾ ਹਾਂ। ਜਦੋਂ ਮੈਂ ਹੱਥ ਵਿਚ ਨੇਜ਼ਾ ਸੂਤ ਕੇ ਰਣ ਭੂਮੀ ਵਿਚ ਨਿੱਤਰੀ ਵੈਰੀਆਂ ਦੀਆਂ ਸਭ ਵਿਉਂਤਾਂ ਖ਼ਤਮ ਹੋ ਜਾਣਗੀਆਂ......ਮੈਂ ਪੇਸ਼ਵਾ ਦੀ ਅਧੀਨਗੀ ਮੰਨਣ ਲਈ ਤਿਆਰ ਹਾਂ। ਪਰ ਜੇ ਕਿਸੇ ਨੇ ਮੇਰੇ ਰਾਜ ਵਲ ਲਲਚਾਈਆਂ ਨਜ਼ਰਾਂ ਨਾਲ ਦੇਖਿਆ, ਤਾਂ ਮੈਂ ਉਸ ਨੂੰ ਦਸ ਦੇਣਾ ਚਾਹੁੰਦੀ ਹਾਂ ਕਿ ਉਹ ਕਦਾਚਿਤ ਸਫ਼ਲ ਨਹੀਂ ਹੋਵੇਗਾ।"

ਕੁਝ ਚਿਰ ਮਗਰੋਂ, ਉਹ ਲੋਕਾਂ ਦੇ ਇਕ ਤਗੜੇ ਸਮੂਹ ਦੇ ਸਾਹਮਣੇ ਫੇਰ ਗੜ੍ਹਕੀ: "ਜੇ ਮੈਂ ਰਾਜ ਨੂੰ ਨਾ ਸੰਭਾਲਿਆ ਤਾਂ ਤੁਸੀਂ ਤਬਾਹ ਹੋ ਜਾਵੋਗੇ। ਮੈਂ ਕਹਿ ਨਹੀਂ ਸਕਦੀ ਕਿ ਨਵੇਂ ਲੋਕ ਤੁਹਾਡੇ ਨਾਲ ਕਿਹੋ ਜਿਹਾ ਵਰਤਾਉ ਕਰਨਗੇ। ਜੋ ਲੋਕ ਇਸ ਰਾਜ ਉਤੇ ਹੁਕਮ ਕਰਦੇ ਰਹੇ ਹਨ, ਉਨ੍ਹਾਂ ਵਿਚੋਂ ਮੈਂ ਇਕ ਦੀ ਨੂੰਹ ਹਾਂ, ਦੂਜੇ ਦੀ ਪਤਨੀ ਹਾਂ ਅਤੇ ਤੀਜੇ ਦੀ ਮਾਂ ਹਾਂ। ਇਸ ਲਈ ਮੇਰਾ ਹਕ ਹੀ ਨਹੀਂ, ਫ਼ਰਜ਼ ਵੀ ਹੈ ਕਿ ਰਾਜ-ਪ੍ਰਬੰਧ ਦੀ ਪੂਰੀ ਜ਼ੁਮੇਵਾਰੀ ਆਪਣੇ ਹੱਥਾਂ ਵਿਚ ਲੈ ਲਵਾਂ।"

ਉਸ ਨੇ ਸਾਰੇ ਹੰਗਾਮੀ ਕਦਮ ਚੁਕ ਲਏ। ਉਸ ਨੇ ਆਪਣੇ ਸਭ ਤੋਂ ਵਧ ਇਤਬਾਰੀ ਕਰਮਚਾਰੀ ਤੁਲੋਜੀ ਨੂੰ ਬੁਲਾ ਭੇਜਿਆ ਜੋ ਉਸ ਸਮੇਂ ਕਿਸੇ ਜ਼ਰੂਰੀ ਕੰਮ ਤੇ ਬਾਹਰ ਗਿਆ ਹੋਇਆ ਸੀ। ਉਸ ਨੇ ਭੋਂਸਲੇ ਗਾਇਕਵਾੜ, ਦਮੜੇ ਤੇ ਹੋਰ ਸ਼ਕਤੀਸ਼ਾਲੀ ਸਰਦਾਰਾਂ ਨੂੰ, ਸਾਂਢਨੀ ਸਵਾਰਾਂ ਹੱਥੀਂ ਮਦਦ ਲਈ ਗੁਪਤ ਸੁਨੇਹੇ ਭੇਜ ਦਿਤੇ। ਉੱਤਰ ਵਿਚ ਉਨ੍ਹਾਂ ਨੇ ਹਰ ਤਰ੍ਹਾਂ ਦੀ ਮਦਦ ਦਾ ਭਰੋਸਾ ਦਵਾਇਆ। ਜਿਨ੍ਹਾਂ ਅਗੇ ਉਸ ਨੇ ਮਦਦ ਦਾ ਵਾਸਤਾ ਪਾਇਆ ਸੀ। ਉਨ੍ਹਾਂ ਵਿਚੋਂ ਇਕ ਪੇਸ਼ਵਾ ਮਾਧਵ ਰਾਉ ਵੀ ਸੀ, ਜੋ ਆਪਣੀ ਨਿਆਂਕਾਰੀ ਤੇ ਸਿਆਣਪ ਲਈ ਪ੍ਰਸਿੱਧ ਸੀ। ਉਸ ਨੇ ਵੀ ਅਹਿੱਲਿਆ ਬਾਈ ਦਾ ਪੱਖ ਲੈ

ਲਿਆ। ਮਹਾਦਜੀ ਸ਼ਿੰਡੇ ਨੇ ਰਾਘੋਬਾ ਨੂੰ ਸਾਫ਼ ਸਾਫ਼ ਦਸ ਦਿਤਾ ਕਿ ਉਹ ਕਿਸੇ ਹਾਲਤ ਵਿਚ ਵੀ ਉਸ ਦੀ ਸਹਾਇਤਾ ਨਹੀਂ ਕਰੇਗਾ।

ਇਸ ਤਰੀਕੇ ਨਾਲ ਲੜਾਈ ਦੀ ਤਿਆਰੀ ਕਰਕੇ ਅਹਿੱਲਿਆ ਬਾਈ ਨੇ ਆਪਣੀ ਫ਼ੌਜ ਤੇ ਹੋਰ ਕਈ ਜ਼ਰੂਰੀ ਕੰਮਾਂ ਵਲ ਵੀ ਧਿਆਨ ਦਿਤਾ। ਉਸ ਦੀ ਸਾਰੀ ਸੈਨਾ ਤੁਕੋਜੀ ਰਾਉ ਦੀ ਕਮਾਨ ਥੱਲੇ ਤਿਆਰ ਬਰ ਤਿਆਰ ਸੀ। ਅਹਿੱਲਿਆ ਬਾਈ ਨੇ ਇਕ ਹੋਰ ਵਿਉਂਤ ਵੀ ਕੱਢੀ : ਉਸ ਨੇ ਤੀਵੀਆਂ ਦਾ ਇਕ ਦਲ ਵੀ, ਪੂਰੀ ਤਰ੍ਹਾਂ ਹਥਿਆਰਬੰਦ ਕਰ ਕੇ ਅਤੇ ਆਪਣੇ ਹੱਥੀਂ ਸੈਨਿਕ ਸਿੱਖਿਆ ਦੇ ਕੇ ਤਿਆਰ ਕਰ ਲਿਆ ਸੀ। ਉਸ ਨੇ ਅਸਤਰਾਂ ਸ਼ਸਤਰਾਂ ਅਤੇ ਸਿੱਕੇ ਬਾਰੂਦ ਦਾ ਵੀ ਤਗੜਾ ਜ਼ਖ਼ੀਰਾ ਜਮ੍ਹਾ ਕਰ ਲਿਆ ਸੀ। ਇਕ ਪਲ ਵੀ ਸਾਹ ਲਏ ਬਿਨਾਂ, ਉਹ ਸੈਨਿਕ ਤਿਆਰੀਆਂ ਦਾ ਜਾਇਜ਼ਾ ਲੈਣ ਲਈ ਆਮ ਗਸ਼ਤ ਕਰਦੀ ਸੀ। ਉਸ ਦੇ ਕਰਤੱਵ-ਪਾਲਣ ਨੂੰ ਦੇਖ ਕੇ ਸਾਰੇ ਫ਼ੌਜੀ ਤੇ ਸਿਵਲ ਕਰਮਚਾਰੀ ਇਤਨੇ ਖ਼ੁਸ਼ ਸਨ ਜਿਤਨੇ ਉਹ ਪਹਿਲਾਂ ਕਦੀ ਵੀ ਨਹੀਂ ਸਨ ਹੋਏ।

ਇਕ ਦੂਤ ਭੋਂਸਲੇ ਵਲੋਂ ਇਹ ਚੰਗੀ ਖ਼ਬਰ ਲਿਆਇਆ ਕਿ ਉਸ ਦੀਆਂ ਫ਼ੌਜਾਂ ਹੋਸ਼ੰਗਾਬਾਦ ਪਹੁੰਚ ਚੁਕੀਆਂ ਹਨ ਅਤੇ ਤਿਆਰ ਬਰ ਤਿਆਰ ਖੜੀਆਂ ਹਨ। ਗਾਇਕਵਾੜ ਦੇ ਵੀਹ ਹਜ਼ਾਰ ਜਵਾਨ ਵੀ ਪਹੁੰਚ ਗਏ। ਮੋਹਨ ਰਾਜ ਦੇ ਸਿਪਾਹੀਆਂ ਨੇ ਵੀ ਆ ਕੇ ਆਪਣੇ ਤੰਬੂ ਗਡ ਦਿਤੇ ਸਨ; ਅਤੇ ਜੰਗ ਵਿਚ ਕੁੱਦਣ ਦੀ ਉਡੀਕ ਵਿਚ ਸਨ। ਹੋਲਕਰ ਦੀਆਂ ਫ਼ੌਜਾਂ ਵੀ ਬਾਕੀਆਂ ਵਾਂਗ ਹਥਿਆਰਾਂ ਨਾਲ ਲੈਸ ਹੋ ਕੇ ਤਿਆਰ ਖੜੀਆਂ ਸਨ।

ਤਾਕਤ ਦੇ ਨਸ਼ੇ ਵਿਚ ਮੱਤਾ, ਅਤੇ ਸੁਫ਼ਨਿਆਂ ਦੀ ਦੁਨੀਆਂ ਵਿਚ ਗਵਾਚਾ, ਰਾਘੋਬਾ, ਪੰਜਾਹ ਹਜ਼ਾਰ ਸਿਪਾਹੀਆਂ ਨੂੰ ਮਗਰ ਲਾਈ ਉਜੈਨ ਪਹੁੰਚ ਗਿਆ। ਚੰਦਰ ਚੁੱਡ ਉਸ ਦੇ ਨਾਲ ਸੀ। ਇਕ ਦਮ ਤੁਕੋਜੀ ਨੂੰ ਹੁਕਮ ਮਿਲਿਆ ਕਿ ਉਹ ਆਪਣੇ ਬੰਦਿਆਂ ਨੂੰ ਲੈ ਕੇ ਉਜੈਨ ਦਾ ਰੁਖ਼ ਕਰੇ। ਉਹ ਅਦਬ ਨਾਲ ਅਹਿੱਲਿਆ ਬਾਈ ਦੇ ਪੈਰਾਂ ਤੇ ਝੁਕਿਆ ਅਤੇ ਰਾਤੋ ਰਾਤ ਮੰਜ਼ਲ ਤੇ ਪਹੁੰਚ ਗਿਆ। ਤੜਕਸਾਰ ਉਸ ਦੇ ਦੇਖਿਆ ਕਿ ਰਾਘੋਬਾ ਦੀ ਸੈਨਾ ਪਹਿਲਾਂ ਹੀ ਕਸ਼ਿਪਰਾ ਨਦੀ ਦੇ ਕੰਢੇ ਤੇ ਪਹੁੰਚ ਚੁਕੀ ਹੈ। ਉਸ ਨੇ ਝਟਪਟ ਰਾਘੋਬਾ ਨੂੰ ਸੁਨੇਹਾ ਭੇਜਿਆ ਕਿ ਜੇ ਉਸ ਨੇ ਦਰਿਆ ਪਾਰ ਕਰਨ ਦੀ ਕੋਸ਼ਸ਼ ਕੀਤੀ ਤਾਂ

ਉਸ ਨੂੰ ਨੰਗੀਆਂ ਤਲਵਾਰਾਂ ਦਾ ਸਾਹਮਣਾ ਕਰਨਾ ਪਵੇਗਾ। ਇਸ ਲਈ ਜੇ ਭਲਾ ਲੋੜਦਾ ਹੈ ਤਾਂ ਅਗੇ ਵਧਣ ਤੋਂ ਪਹਿਲੇ ਹੋਰ ਸੋਚ ਲਵੋ।

ਇਸ ਸੁਨੇਹੇ ਨੇ ਰਾਘੋਬਾ ਨੂੰ ਡੂੰਘੀ ਸੋਚ ਵਿਚ ਪਾ ਦਿਤਾ। ਉਸੇ ਵੇਲੇ ਉਸ ਨੂੰ ਅਹਿੱਲਿਆ ਬਾਈ ਦੀ ਚਿੱਠੀ ਵੀ ਮਿਲ ਗਈ। ਚਿੱਠੀ ਪੜ੍ਹਨ ਸਾਰ ਉਸ ਦੇ ਸਾਰੇ ਜੋਸ਼ ਉਤੇ ਪਾਣੀ ਪੈ ਗਿਆ। ਇਹ ਚਿੱਠੀ ਅਹਿੱਲਿਆ ਬਾਈ ਦੀ ਸਿਆਪਣ, ਹਾਲਾਤ ਉਤੇ ਪਕੜ, ਜੁਗਤੀ ਅਤੇ ਰਾਜਸੀ ਦੂਰ-ਦਰਸ਼ਟਤਾ ਦੀ ਸ਼ਾਹਦੀ ਭਰਦੀ ਹੈ। ਉਸ ਲਿਖਿਆ ਸੀ :

"ਤੂੰ ਹਥਿਆਰਬੰਦ ਹੋ ਕੇ ਮੇਰੇ ਕੋਲੋਂ ਮੇਰਾ ਰਾਜ ਖੋਹਣ ਆਇਆ ਏਂ। ਤੇਰੀ ਇਹ ਇੱਛਾ ਕਦੀ ਵੀ ਪੂਰਨ ਨਹੀਂ ਹੋਵੇਗੀ। ਤੈਨੂੰ ਇਹ ਭੁਲੇਖਾ ਹੋਵੇਗਾ ਕਿ ਮੈਂ ਇਕ ਨਾਜ਼ਕ ਅਬਲਾ ਹਾਂ। ਮੈਂ ਕਿਤਨੀ ਕੁ ਕਮਜ਼ੋਰ ਹਾਂ ਇਸ ਦਾ ਪਤਾ ਤੈਨੂੰ ਰਣ ਤੱਤੇ ਵਿਚ ਲਗ ਜਾਵੇਗਾ, ਜਿਥੇ ਮੈਂ ਤੈਨੂੰ ਛੇਤੀ ਹੀ ਮਿਲਣ ਵਾਲੀ ਹਾਂ। ਨਾਲੇ ਤੈਨੂੰ ਤੀਵੀਆਂ ਦੇ ਇਕ ਦਲ ਦਾ ਵੀ ਮੁਕਾਬਲਾ ਕਰਨਾ ਪਵੇਗਾ। ਜੇ ਮੈਂ ਹਾਰ ਗਈ ਮੇਰੇ ਉਤੇ ਕੋਈ ਵੀ ਨਹੀਂ ਹੱਸੇਗਾ। ਪਰ ਜੇ ਤੂੰ ਹਾਰ ਗਿਆ, ਉਸ ਮਗਰੋਂ ਤੂੰ ਕਿਸੇ ਨੂੰ ਵੀ ਮੂੰਹ ਦਿਖਾਣ ਜੋਗਾ ਨਹੀਂ ਰਹੇਂਗਾ। ਇਸ ਦੇ ਇਲਾਵਾ ਇਕ ਤੀਵੀਂ ਉਤੇ ਹੱਥ ਚੁਕਣ ਦਾ ਕਲੰਕ ਸਦਾ ਹੀ ਤੇਰੇ ਨਾਂ ਨੂੰ ਲੱਗਾ ਰਹੇਗਾ, ਅਤੇ ਉਹ ਕਿਸੇ ਤਰ੍ਹਾਂ ਵੀ ਮਿਟ ਨਹੀਂ ਸਕੇਗਾ। ਜੇ ਤੂੰ ਇਨ੍ਹਾਂ ਸਾਰੀਆਂ ਗੱਲਾਂ ਦਾ ਲੇਖਾ ਲਗਾ ਕੇ ਲੜਾਈ ਤੋਂ ਟਲ ਜਾਣ ਦਾ ਫੈਸਲਾ ਕਰੇਂਗਾ, ਤਾਂ ਇਹ ਗੱਲ ਤੇਰੇ ਲਾਭ ਵਿਚ ਹੋਵੇਗੀ।

ਪੇਸ਼ਵਾ ਰਾਘੋਬਾ, ਜਿਸ ਨੇ ਕਦੀ ਦਰਿਆਏ ਸਿੰਧ ਉਤੇ, ਮਰਹੱਟਿਆਂ ਦਾ ਝੰਡਾ ਝੁਲਾਇਆ ਸੀ, ਅਹਿੱਲਿਆ ਬਾਈ ਦੀ ਇਹ ਚਿੱਠੀ ਪੜ੍ਹ ਕੇ ਪਰੇਸ਼ਾਨ ਹੋ ਗਿਆ। ਉਸ ਨੇ ਇਹ ਸਮਝਿਆ ਸੀ ਕਿ ਅਹਿੱਲਿਆ ਇਕ ਪੱਕੇ ਹੋਏ ਅੰਬ ਵਾਂਗ ਇਕ ਸੌਖੀ ਜਿਹੀ ਟਹਿਣੀ ਨਾਲ ਲਟਕ ਰਹੀ ਹੋਵੇਗੀ, ਜਿਸ ਨੂੰ ਉਹ ਜਾਂਦਾ ਹੀ ਤੋੜ ਕੇ ਮੂੰਹ ਵਿਚ ਪਾ ਲਵੇਗਾ। ਪਰ ਉਸ ਨੂੰ ਸਾਰੀ ਗੱਲ ਆਪਣੇ ਵਿਰੁਧ ਉਲਟਦੀ ਨਜ਼ਰ ਆਈ। ਅਹਿੱਲਿਆ ਬਾਈ ਦੀ ਤਿੱਖੀ ਅਕਲ ਤੇ ਦਲੇਰੀ ਨੇ ਉਸ ਨੂੰ ਪਹਿਲੋਂ ਹੀ ਸ਼ਿਕਸਤ ਦੇ ਦਿਤੀ ਸੀ। ਉਸ ਨੇ ਆਪਣੇ

ਸਾਹਮਣੇ ਆਪਣੀ ਸੈਨਾ ਨਾਲੋਂ ਕਿਤੇ ਵਡੇਰਾ ਤੇ ਤਗੜਾ ਦਲ ਖਲੋਤਾ ਦੇਖਿਆ। ਉਸ ਦੇ ਜਾਸੂਸਾਂ ਨੇ ਉਸ ਨੂੰ ਪਹਿਲਾਂ ਹੀ ਅਹਿੱਲਿਆ ਬਾਈ ਦੀਆਂ ਜੰਗੀ ਤਿਆਰੀਆਂ ਦੇ ਵੇਰਵਿਆਂ ਦਾ ਪਤਾ ਦੇ ਦਿਤਾ ਸੀ। ਉਹ ਦੁਬਿਧਾ ਵਿਚ ਪੈ ਗਿਆ। ਲੜਾਈ ਦਾ ਮਤਲਬ ਵੀ ਹਾਰ, ਲੜੇ ਬਿਨਾਂ ਮੁੜ ਜਾਣ ਦਾ ਮਤਲਬ ਵੀ ਬਦਨਾਮੀ। ਸਾਰੀ ਗੱਲ ਨੂੰ ਚੰਗੀ ਤਰ੍ਹਾਂ ਜੋਖਣ ਮਗਰੋਂ ਅਤੇ ਹਰ ਪਾਸਿਉਂ, ਆਪਣੇ ਆਪ ਨੂੰ ਹਾਰ ਨਾਲ ਘਿਰਿਆ ਦੇਖ ਕੇ, ਆਖ਼ਰ ਰਾਘੋਬਾ ਨੇ ਹੇਠਾਂ ਦਿਤਾ ਸੁਨੇਹਾ ਭੇਜਿਆ :

> "ਮੈਂ ਤਾਂ ਤੇਰੇ ਇਕੋ ਇਕ ਪੁੱਤਰ ਦੀ ਮੌਤ ਦਾ ਸੋਗ ਕਰਨ ਆਇਆਂ ਸਾਂ, ਪਰ ਨਜ਼ਰ ਆਉਂਦਾ ਹੈ ਤੂੰ ਮੈਨੂੰ ਗ਼ਲਤ ਸਮਝਿਆ ਹੈ। ਮੈਂ ਇਸ ਬਾਰੇ ਹੁਣ ਹੋਰ ਕੀ ਆਖਾਂ ?"
>
> 'ਜੇ ਤੂੰ ਸਿਰਫ਼ ਸੋਗ ਕਰਨ ਹੀ ਆਇਆ ਸੈਂ", ਅਹਿੱਲਿਆ ਬਾਈ ਨੇ ਮੁੜ ਕੇ ਲਿਖ ਭੇਜਿਆ, "ਤਾਂ ਆਪਣੇ ਨਾਲ ਇਤਨਾ ਲਾਉ ਲਸ਼ਕਰ ਲਿਆਉਣ ਦੀ ਕੀ ਲੋੜ ਸੀ ? ਕੀ ਇਹ ਜ਼ਰੂਰੀ ਸੀ ਜਾਂ ਸੋਗ ਸੀ ? ਜੇ ਤੇਰਾ ਮਨੋਰਥ ਸੋਗ ਹੈ, ਤਾਂ ਪਾਲਕੀ ਵਿਚ ਬੈਠ ਕੇ ਇਕੱਲਾ ਆ, ਤੂੰ ਦੇਖੇਂਗਾ ਕਿ ਅਸੀਂ, ਸਾਰੇ ਘਰ ਅਤੇ ਜੋ ਕੁਝ ਸਾਡੇ ਕੋਲ ਹੈ ਤੇਰੇ ਅਗੇ ਹਾਜ਼ਰ ਕਰ ਦਿਆਂਗੇ। ਅਸਲ ਵਿਚ ਸਾਡਾ ਘਰ ਤੇਰਾ ਘਰ ਹੀ ਹੈ। ਹੁਣ ਵੀ ਉਸੇ ਤਰ੍ਹਾਂ ਆ ਜਿਵੇਂ ਤੂੰ ਪਹਿਲੋਂ ਆਇਆ ਕਰਦਾ ਸੈਂ। ਜੇ ਇਉਂ ਆਵੇਂਗਾ ਤਾਂ ਅਸੀਂ ਤੈਨੂੰ ਜੀਉ ਆਇਆ ਆਖਾਂਗੇ।"

ਰਾਘੋਬਾ, ਇਕ ਹਾਰੇ ਹੋਏ ਮਨੁੱਖ ਵਾਂਗ, ਪਾਲਕੀ ਵਿਚ ਬੈਠ ਕੇ, ਅਤੇ ਅੱਧੀ ਦਰਜਨ ਸਰਦਾਰਾਂ ਨੂੰ ਨਾਲ ਲੈ ਕੇ ਤੁਕੋਜੀ ਕੋਲ ਆ ਗਿਆ। ਤੁਕੋਜੀ ਬੜੇ ਆਦਰ ਭਾ ਨਾਲ ਬਾਹਰ ਆਇਆ ਅਤੇ ਆਪਣਾ ਸੀਸ ਉਸ ਦੇ ਪੈਰਾਂ ਉਤੇ ਰੱਖ ਦਿਤਾ। ਫਿਰ ਸਾਰੇ ਕਤਾਰ ਬੰਨ੍ਹ ਕੇ ਇੰਦੌਰ ਵਲ ਚਲ ਪਏ। ਅਹਿੱਲਿਆ ਬਾਈ ਨੇ ਵੀ ਰਾਘੋਬਾ ਦਾ ਨਿੱਘਾ ਸਵਾਗਤ ਕੀਤਾ ਅਤੇ ਦੋਵੇਂ ਦਿਲ ਖੋਹਲ ਕੇ ਗੱਲਾਂ ਕਰਨ ਲਗੇ। ਕੁਝ ਚਿਰ ਪਹਿਲਾਂ ਜੋ ਕੁਝ ਘਟਿਆ ਸੀ, ਉਸ ਵਲ ਇਸ਼ਾਰਾ ਤਕ ਨਾ ਕੀਤਾ ਗਿਆ, ਮਾਨੋਂ ਕੁਝ ਹੋਇਆ ਹੀ ਨਾ ਹੋਵੇ। ਅਹਿੱਲਿਆ ਬਾਈ ਨੇ ਮਹੀਨਾ ਭਰ ਉਸ ਦੀ ਨਿੱਘੀ ਪ੍ਰਾਹੁਣਾਚਾਰੀ

ਕੀਤੀ। ਇਸ ਸਮੇਂ ਵਿਚ ਰਾਘੋਬਾ ਨੂੰ ਅਹਿੱਲਿਆ ਬਾਈ ਦੀ ਅਸਲੀ ਸਮਝ ਪੈ ਗਈ, ਅਤੇ ਉਸ ਨੇ ਪੁੱਤਰ ਅਪਣਾਉਣ ਦੇ ਵਿਸ਼ੇ ਦਾ ਜ਼ਿਕਰ ਹੀ ਨਾ ਕੀਤਾ। ਮਹੀਨੇ ਮਗਰੋਂ ਉਸ ਨੇ ਅਹਿੱਲਿਆ ਬਾਈ ਤੋਂ ਆਗਿਆ ਮੰਗੀ ਅਤੇ ਉਸ ਨੂੰ ਬੜੇ ਮਾਣ ਨਾਲ ਵਿਦਾ ਕੀਤਾ ਗਿਆ। ਉਹ ਉਜੈਨ ਦੇ ਰਸਤੇ ਪੂਨੇ ਪਰਤ ਗਿਆ। ਸਾਜ਼ਸ਼ ਦਾ ਦੂਜਾ ਆਗੂ ਚੰਦਰ ਚੁੱਡ ਵੀ ਪੂਨੇ ਚਲਾ ਗਿਆ, ਪਰ ਉਸ ਨੇ ਇਹ ਕੰਮ ਤੀਰਥ ਯਾਤਰਾ ਦਾ ਬਹਾਨਾ ਲਾ ਕੇ ਕੀਤਾ। ਉਸ ਦਾ ਮਨੋਰਥ ਸ਼ਰਮਿੰਦਗੀ ਤੋਂ ਬਚਣਾ ਸੀ।

ਇਉਂ ਆਪਣੀ ਸਿਆਣਪ ਨਾਲ ਅਹਿੱਲਿਆ ਬਾਈ ਨੇ ਇਕ ਭਾਰੀ ਬਿਪਤਾ ਨੂੰ ਟਾਲ ਦਿਤਾ। ਉਸ ਦੀ ਸ਼ੁਹਰਤ ਦੂਰ ਦੂਰ ਤਕ ਫੈਲ ਗਈ। 1767 ਵਿਚ, ਅਹਿਲਿਆ ਬਾਈ ਦੇ ਕਹਿਣ ਉਤੇ ਪੇਸ਼ਵਾ ਨੇ ਤੁਕੋਜੀ ਰਾਉ ਨੂੰ ਮਾਲਵੇ ਦਾ ਸੂਬੇਦਾਰ ਬਣਾ ਦਿਤਾ ਅਤੇ ਅਹਿੱਲਿਆ ਬਾਈ ਦੀ ਹਕੂਮਤ ਨੂੰ ਰਸਮੀ ਤੌਰ ਤੇ ਪਰਵਾਨ ਕਰ ਲਿਆ। ਇਹੋ ਸਾਲ ਸੀ ਜਦੋਂ ਉਸ ਨੇ ਰਾਜ ਪ੍ਰਬੰਧ ਦੀਆਂ ਜ਼ੁਮੇਂਵਾਰੀਆਂ ਨੂੰ ਮੁਕੰਮਲ ਤੌਰ ਤੇ ਸੰਭਾਲ ਲਿਆ ਸੀ।

## ਅਹਿੱਲਿਆ ਬਾਈ ਤੇ ਮਹੇਸ਼ਵਰ

ਮਾਲੇ ਰਾਉ ਦੀ ਮੌਤ ਮਗਰੋਂ, ਅਹਿੱਲਿਆ ਬਾਈ, ਜੋ ਪਹਿਲੋਂ ਹੀ ਵਿਧਵਾ ਹੋ ਚੁਕੀ ਸੀ, ਥਕੀ ਥਕੀ ਮਹਿਸੂਸ ਕਰਨ ਲਗ ਪਈ, ਅਤੇ ਉਸ ਨੂੰ ਇੰਦੌਰ ਵਿਚ ਰਹਿਣਾ ਔਖਾ ਭਾਸਣ ਲਗ ਪਿਆ। ਉਸ ਦੀ ਤੀਬਰ ਇੱਛਾ ਸੀ ਕਿ ਉਹ ਹਿਮਾਲਾ ਵਿਚ ਜਾ ਕੇ ਆਪਣੇ ਮਨ ਦੀ ਸ਼ਾਂਤੀ ਨੂੰ ਮੁੜ ਪ੍ਰਾਪਤ ਕਰੇ। ਪਰ ਸਿਆਣਪ ਤੋਂ ਕੰਮ ਲੈਂਦਿਆਂ ਹੋਇਆਂ ਉਹ ਮੁੜ ਕੰਮ ਵਿਚ ਕੁੱਦ ਪਈ। ਚੂੰਕਿ ਉਹ ਇੰਦੌਰ ਵਿਚ ਰਹਿਣਾ ਨਹੀਂ ਸੀ ਚਾਹੁੰਦੀ, ਉਹ ਨਵੀਂ ਰਾਜਧਾਨੀ ਦੀ ਭਾਲ ਵਿਚ ਰਾਜ ਦੇ ਦੌਰੇ ਉਤੇ ਨਿਕਲ ਪਈ, ਕਿਉਂਕਿ ਉਹ ਡੂੰਘੀਆਂ ਧਾਰਮਕ ਰੁਚੀਆਂ ਵਾਲੀ ਇਸਤਰੀ ਸੀ, ਇਸ ਲਈ ਉਹ ਰਾਜਧਾਨੀ ਲਈ ਕਿਸੇ ਤੀਰਥ ਨੂੰ ਹੀ ਚੁਣਨਾ ਚਾਹੁੰਦੀ ਸੀ।

ਉਸ ਦੇ ਦਿਲ ਵਿਚ ਪਵਿੱਤਰ ਨਰਬਦਾ ਲਈ ਬੜਾ ਸਤਿਕਾਰ ਸੀ । ਇਸ ਲਈ ਉਸ ਨੇ ਏਸੇ ਨਦੀ ਦੇ ਕੰਢਿਆਂ ਉਤੇ ਹੀ ਰਾਜਧਾਨੀ ਦੀ ਤਲਾਸ਼ ਸ਼ੁਰੂ ਕੀਤੀ । ਨੇਮਾਰ ਵਿਚ ਉਸ ਨੂੰ ਮਰਦਾਨਾ ਨਾਂ ਦਾ ਪ੍ਰਾਚੀਨ ਸ਼ਹਿਰ ਬੜਾ ਪਸੰਦ ਆਇਆ ਜੋ ਨਦੀ ਦੇ ਕੰਢੇ ਉਤੇ ਵਾਕਿਆ ਸੀ, ਅਤੇ ਜਿਸ ਦਾ ਪੁਰਾਣਾਂ ਵਿਚ ਵੀ ਬੜਾ ਜ਼ਿਕਰ ਆ ਚੁਕਾ ਸੀ । ਪਰ ਨਜੂਮੀਆਂ ਨੇ ਇਸ ਨੂੰ ਪਰਵਾਨਗੀ ਨਾ ਦਿਤੀ । ਇਸ ਲਈ ਉਸ ਨੇ ਆਪਣੀ ਤਲਾਸ਼ ਜਾਰੀ ਰਖੀ ਅਤੇ ਮਹੇਸ਼ਵਰ ਪਹੁੰਚ ਗਈ, ਜੋ ਉਸ ਨੂੰ ਹਰ ਤਰ੍ਹਾਂ ਚੰਗਾ ਲਗਾ ਅਤੇ ਉਸ ਨੇ ਉਥੇ ਆਪਣੀ ਰਾਜਧਾਨੀ ਤੇ ਨਿਵਾਸ ਅਸਥਾਨ ਨੂੰ ਲੈ ਆਉਣ ਦਾ ਫ਼ੈਸਲਾ ਕਰ ਲਿਆ । 1766 ਵਿਚ ਲਏ ਗਏ ਇਸ ਫ਼ੈਸਲੇ ਨੇ ਜਾਣੋਂ ਸ਼ਹਿਰ ਦੀ ਕਿਸਮਤ ਨੂੰ ਨੀਂਦਰ ਤੋਂ ਜਗਾ ਦਿਤਾ । ਆਪਣੀ ਉਮਰ ਦੇ ਬਾਕੀ ਤੀਹ ਸਾਲ ਉਸ ਨੇ ਮਹੇਸ਼ਵਰ ਵਿਚ ਹੀ ਕੱਟੇ । ਇਸ ਸਮੇਂ ਵਿਚ ਸ਼ਹਿਰ ਨੇ ਆਸੋਂ ਬਾਹਰੀ ਤਰੱਕੀ ਕੀਤੀ । ਇਉਂ ਅਹਿੱਲਿਆ ਬਾਈ ਨੇ ਇਸ ਪ੍ਰਾਚੀਨ ਤੇ ਸ਼ਾਨਦਾਰ ਸ਼ਹਿਰ ਦੇ ਇਤਿਹਾਸ ਵਿਚ ਕੁਝ ਹੋਰ ਸੁਨਹਿਰੀ ਪਤਰੇ ਵਧਾ ਦਿਤੇ ।

ਉਜੈਨ ਤੇ ਮਹੇਸ਼ਵਰ ਮਾਲਵੇ ਦੇ ਦੋ ਸਭ ਤੋਂ ਪ੍ਰਸਿੱਧ ਨਗਰ ਹਨ । ਇਨ੍ਹਾਂ ਦਾ ਪ੍ਰਭਾਵ ਨਾ ਕੇਵਲ ਇਸ ਇਲਾਕੇ ਦੇ ਇਤਿਹਾਸ ਉਤੇ ਹੀ ਪਿਆ, ਸਗੋਂ ਸਾਰੀ ਮਨੁੱਖਤਾ ਉਤੇ ਪਿਆ । ਪ੍ਰਾਚੀਨ ਗ੍ਰੰਥਾਂ ਵਿਚ, ਅਵੰਤੀ (ਉਜੈਨ) ਅਤੇ ਮਹਿਸ਼ਮਤੀ (ਮਹੇਸ਼ਵਰ) ਨੂੰ ਬੜੀ ਭਾਰੀ ਮਹਾਨਤਾ ਦਿਤੀ ਗਈ ਹੈ । ਇਨ੍ਹਾਂ ਦਾ ਵਰਨਣ ਰਾਮਾਇਣ, ਮਹਾਂਭਾਰਤ, ਪੁਰਾਣਾਂ, ਬੋਧ ਗ੍ਰੰਥਾਂ ਅਤੇ ਬਦੇਸੀ ਯਾਤਰੀਆਂ ਦੇ ਪ੍ਰਸਿਧ ਸਫ਼ਰਨਾਮਿਆਂ ਵਿਚ ਮਿਲਦਾ ਹੈ । ਇਸ ਦੇ ਇਲਾਵਾ ਇਹਨਾਂ ਦੋਹਾਂ ਸਥਾਨਾਂ ਦੀ ਪੁਰਾਤੱਤਵੀ ਮਹੱਤਤਾ ਵੀ ਬੜੀ ਹੈ ।

ਮਹੇਸ਼ਵਰ, ਜੋ ਪ੍ਰਾਚੀਨ ਕਾਲ ਵਿਚ ਮਹਿਸ਼ਮਤੀ ਦੇ ਨਾਂ ਨਾਲ ਪ੍ਰਸਿੱਧ ਸੀ, ਉਦੋਂ ਵੀ ਇਕ ਤੀਰਥ ਅਸਥਾਨ ਸੀ । ਹਰੀਵੰਸ਼ ਅਨੁਸਾਰ ਰਾਜਾ ਮਹਿਸ਼ਮਾਨ ਨੇ ਇਸ ਦੀ ਨੀਂਹ ਰਖੀ ਸੀ । ਆਪਣੇ ਮਹਾਨ ਕਾਰਨਾਮਿਆਂ ਕਰ ਕੇ, ਕਈ ਪ੍ਰਸਿਧ ਛਤਰਧਾਰੀਆਂ ਤੇ ਉਘੇ ਮਹਾਂਪੁਰਸ਼ਾਂ ਦੇ ਨਾਂ ਇਸ ਨਗਰ ਨਾਲ ਜੁੜੇ ਹੋਏ ਹਨ । ਮਹਿਸ਼ਮਤੀ ਪੌਰਾਣਿਕ ਰਾਜਾ ਸਹੱਸ੍ਰਬਾਹੂ ਦੀ ਰਾਜਧਾਨੀ ਜੋ ਅਨੂਪ ਨਾਂ ਦੇ ਦੇਸ ਉਤੇ ਰਾਜ ਕਰਦਾ ਸੀ । ਏਸੇ ਕਾਰਨ ਇਹ ਨਗਰ "ਸਹਸ੍ਰਬਾਹੂ ਦੀ ਬਸਤੀ" ਦੇ ਨਾਂ ਨਾਲ ਵੀ ਪ੍ਰਸਿੱਧ ਹੈ । ਬਾਲਮੀਕੀ ਰਾਮਾਇਣ

ਵਿਚ ਲਿਖਿਆ ਹੈ ਕਿ ਜਦੋਂ, ਲੰਕਾ ਦਾ ਰਾਜਾ, ਰਾਵਣ ਸਹਸ੍ਰਬਾਹੂ ਦੀ ਰਾਜਧਾਨੀ ਵਿਚ ਪਹੁੰਚਿਆ, ਤਾਂ ਸਹੱਸ੍ਰਬਾਹੂ ਨੇ ਆਪਣੀ ਸ਼ਕਤੀ ਦਾ ਵਖਾਲਾ ਕਰਨ ਲਈ ਨਰਬਦਾ ਦੇ ਪਾਣੀਆਂ ਨੂੰ ਆਪਣੇ ਕਲਾਵੇ ਵਿਚ ਬੰਨ੍ਹਣ ਦਾ ਜਤਨ ਕੀਤਾ। ਪਰ ਉਹ ਇਉਂ ਨਾ ਕਰ ਸਕਿਆ। ਪਾਣੀ ਉਲਟਾ ਹਜ਼ਾਰਾਂ ਨਿੱਕੀਆਂ ਨਿੱਕੀਆਂ ਨਦੀਆਂ ਵਿਚ ਵੰਡੀਜ ਕੇ ਵਹਿ ਤੁਰਿਆ। ਇਸੇ ਲਈ, ਮਹੇਸ਼ਵਰ ਤੋਂ ਤਿੰਨ ਮੀਲਾਂ ਦੀ ਵਿੱਥ ਉਤੇ ਨਰਬਦਾ ਦੇ ਇਕ ਰਮਣੀਕ ਸਥਾਨ ਨੂੰ ਸਹੱਸ੍ਰਧਾਰਾ ਆਖਦੇ ਹਨ, ਜਿਥੇ ਦਰਿਆ ਕਈ ਵਾਹਾਂ ਵਿਚ ਵੰਡਿਆ ਜਾਂਦਾ ਹੈ। ਇਹ ਦ੍ਰਿਸ਼ ਬੇਹਦ ਸੁਹਣਾ ਲਗਦਾ ਹੈ।

ਮਹਾਨ ਕਾਲੀਦਾਸ ਵੀ, ਆਪਣੀ ਰਚਨਾ ਰਘੂਵੰਸ਼ ਵਿਚ ਮਹਿਸ਼ਮਤੀ ਵਲ ਸੰਕੇਤ ਕਰਦਾ ਹੈ। ਸੰਕ੍ਰਾਚਾਰੀਆ ਅਤੇ ਮੰਡਨ ਮਿਸਰ ਵਿਚਾਲੇ ਸਾਸਤ੍ਰ-ਸੰਬਾਦ ਵੀ ਏਥੇ ਹੀ ਹੋਇਆ ਸੀ। ਪੁਰਾਣਾਂ ਵਾਂਗ ਹੀ, ਇਤਿਹਾਸ ਵਿਚ ਵੀ ਇਹ ਨਗਰ ਪ੍ਰਸਿੱਧ ਹੈ। ਮਸ਼ਹੂਰ ਹੈਹਾ ਬਾਦਸ਼ਾਹਾਂ ਨੇ ਵੀ ਏਥੇ ਹੀ ਰਾਜ ਕੀਤਾ ਸੀ। ਚਾਲੂਕਾਂ ਤੇ ਪਰਮਾਰਾਂ ਦੇ ਰਾਜ-ਕਾਲ ਵਿਚ ਵੀ ਇਹ ਬੜਾ ਪ੍ਰਸਿੱਧ ਸੀ। ਬਾਅਦ ਵਿਚ ਇਸ ਉਤੇ ਮੰਡੂ ਸੁਲਤਾਨਾਂ ਨੇ ਕਬਜ਼ਾ ਕਰ ਲਿਆ ਸੀ। 1422 ਵਿਚ ਗੁਜਰਾਤ ਦੇ ਸੁਲਤਾਨ ਅਹਿਮਦ ਸ਼ਾਹ ਨੇ ਇਹਨੂੰ ਹੋਸ਼ੰਗਸ਼ਾਹ ਤੋਂ ਖਸ ਲਿਆ ਸੀ। ਅਕਬਰ ਦੇ ਰਾਜ ਵਿਚ ਵੀ, ਮਹੇਸ਼ਵਰ ਬੜਾ ਮਸ਼ਹੂਰ ਸੀ। 1730 ਦੇ ਲਾਗੇ ਚਾਗੇ ਸੂਬੇਦਾਰ ਮਲਹਾਰ ਰਾਉ ਨੇ ਇਸ ਨੂੰ ਮੁਗਲਾਂ ਤੋਂ ਜਿੱਤ ਕੇ ਆਪਣੇ ਅਧੀਨ ਕਰ ਲਿਆ ਸੀ। ਇਸ ਥਾਂ ਦੀ ਮਹੱਤਤਾ ਨੂੰ ਜਾਣ ਕੇ, ਉਸ ਨੇ 1745 ਵਿਚ ਜਾਰੀ ਕੀਤੇ ਇਕ ਹੁਕਮ ਰਾਹੀਂ, ਇਸ ਦੇ ਵਿਕਾਸ ਲਈ ਖ਼ਾਸ ਰਿਆਇਤਾਂ ਦੀ ਮਨਜ਼ੂਰੀ ਦੇ ਦਿਤੀ ਸੀ।

ਮਹੇਸ਼ਵਰ, ਜੋ ਸਭ ਤੋਂ ਵਧ ਪ੍ਰਾਚੀਨ ਤੇ ਪਵਿੱਤਰ ਤੀਰਥਾਂ ਵਿਚੋਂ ਇਕ ਹੈ, ਨਰਬਦਾ ਦੇ ਕੰਢੇ ਉਤੇ ਵਾਕਿਆ ਹੈ, ਜਿਸ ਨੂੰ ਭਾਰਤ ਦੇ ਸੱਤ ਪਵਿੱਤਰ ਦਰਿਆਵਾਂ ਵਿਚ ਗਿਣਿਆ ਜਾਂਦਾ ਹੈ। ਸਾਰੇ ਦੇਸ ਵਿਚ ਨਰਬਦਾ ਦੀ ਮਹਾਨਤਾ ਨੂੰ ਮੰਨਿਆ ਜਾਂਦਾ ਹੈ। ਅਤੇ ਪ੍ਰਾਚੀਨ ਸਮਿਆਂ ਤੋਂ ਲੋਕਾਂ ਦਾ ਇਸ ਵਿਚ ਵਿਸ਼ਵਾਸ਼ ਰਿਹਾ ਹੈ। ਅਮਰਕੰਟਕ 'ਚੋਂ ਨਿਕਲ ਕੇ ਬਹਿਰੇਚ ਵਿਚੋਂ ਲੰਘਦਾ ਹੋਇਆ ਇਹ ਅਰਬ ਸਾਗਰ ਵਿਚ ਜਾ ਡਿਗਦਾ ਹੈ। ਇਸ ਦੇ ਕੰਢਿਆਂ ਉਤੇ ਅਨੇਕਾਂ ਤੀਰਥ ਹਨ। ਸ਼ਰਧਾਲੂਆਂ ਦਾ ਖ਼ਿਆਲ ਹੈ ਕਿ ਜੇ ਇਸ ਦੀ ਯਾਤਰਾ

ਪੈਰੀਂ ਤੁਰ ਕੇ ਕੀਤੀ ਜਾਵੇ, ਤਾਂ ਮਨ ਨੂੰ ਅਸੀਮ ਸ਼ਾਂਤੀ ਮਿਲਦੀ ਹੈ। ਅਹਿੱਲਿਆ ਬਾਈ ਦਾ ਇਸ ਦਰਿਆ ਵਿਚ ਡੂੰਘਾ ਵਿਸ਼ਵਾਸ ਸੀ, ਇਸੇ ਲਈ ਉਸ ਨੇ ਆਪਣੇ ਜੀਵਨ ਦਾ ਬਹੁਤਾ ਭਾਗ ਇਸ ਦੇ ਕੰਢਿਆਂ ਉਤੇ ਗੁਜ਼ਾਰਿਆ।

ਮਨੁੱਖੀ ਇਤਿਹਾਸ ਵਿਚ, ਮਹੇਸ਼ਵਰ ਦੀ ਕਹਾਣੀ, ਸੁਨਹਿਰੀ ਅੱਖਰਾਂ ਵਿਚ ਅੰਕਿਤ ਹੈ। ਭਾਗਾਂ ਦੇ ਚੱਕਰ ਅਨੁਸਾਰ ਇਹ ਨਗਰ ਕਈ ਵਾਰੀ ਜਾਗਿਆ ਤੇ ਕਈ ਵਾਰੀ ਸੰਵਾ ਦਿਤਾ ਗਿਆ। ਇਸ ਨੇ ਚੰਗੇ ਦਿਨ ਵੀ ਦੇਖੇ ਹਨ ਤੇ ਮੰਦੇ ਵੀ ਅਤੇ ਇਹ ਚੱਕਰ ਆਦਿ ਕਾਲ ਤੋਂ ਚਲਦਾ ਆ ਰਿਹਾ ਹੈ। ਸਭ ਤੋਂ ਵਧ ਮਹੱਤਵਪੂਰਨ ਗੱਲ ਇਹ ਹੈ ਕਿ ਨਰਬਦਾ ਦੇ ਵਗਦੇ ਪਾਣੀਆਂ ਵਾਂਗ ਇਸ ਨਗਰ ਦਾ ਜੀਵਨ-ਪ੍ਰਵਾਹ ਵੀ, ਬਿਨਾਂ ਇਕ ਪਲ ਅਟਕਣ ਦੇ, ਸਦਾ ਚਲਦਾ ਰਿਹਾ ਹੈ।

ਅਹਿੱਲਿਆ ਬਾਈ ਇਸ ਨੂੰ ਬਹੁਤ ਪਸੰਦ ਕਰਦੀ ਸੀ। ਏਥੇ ਨਰਬਦਾ ਦਾ ਪਾਟ ਦੂਰ ਤਕ ਫੈਲਿਆ ਹੋਇਆ ਅਤੇ ਡੂੰਘਾ ਵੀ ਹੈ, ਅਤੇ ਅਤਿ ਸੁੰਦਰ ਲਗਦਾ ਹੈ। ਕੁਦਰਤ ਦੇ ਸੁੰਦਰ ਖ਼ਜ਼ਾਨੇ ਥਾਂ ਥਾਂ ਖਿਲਰੇ ਪਏ ਹਨ। ਜਿਸ ਦਿਨ ਤੋਂ ਅਹਿੱਲਿਆ ਬਾਈ ਨੇ ਇਸ ਵਿਚ ਪੈਰ ਪਾਏ ਸਨ, ਇਸ ਦੀ ਮਹੱਤਤਾ ਹੋਰ ਵੀ ਵਧ ਗਈ, ਅਤੇ ਇਸ ਨੂੰ ਇਕ ਨਵਾਂ ਜੀਵਨ ਮਿਲ ਗਿਆ। ਉਸ ਨੇ ਏਥੇ ਕਈ ਮੰਦਰ ਅਤੇ ਘਾਟ ਬਣਵਾਏ। ਕਈ ਪ੍ਰਾਚੀਨ ਮੰਦਰਾਂ ਤੇ ਪੂਜ ਅਸਥਾਨਾਂ ਦੀ ਮੁਰੰਮਤ ਕਰਵਾਈ। ਕਈ ਨਵੇਂ ਭਵਨ ਵੀ ਬਣਵਾਏ ਜਿਨ੍ਹਾਂ ਨਾਲ ਉਹ ਥਾਂ ਹੋਰ ਵੀ ਦਿਲਕਸ਼ ਬਣ ਗਈ। ਅਹਿੱਲਿਆ ਬਾਈ ਕਰ ਕੇ, ਇਹ ਥਾਂ ਮਤ ਮਤਾਂਤਰਾਂ ਤੇ ਰਾਜਸੀ ਸਰਗਰਮੀਆਂ ਦਾ ਕੇਂਦਰ ਬਣ ਗਿਆ। ਨਰਬਦਾ ਦੇ ਕੰਢੇ ਅਤੇ ਅਨੇਕ ਪ੍ਰਕਾਰ ਦੇ ਮੰਦਰ ਧਾਰਮਕ ਮੰਤਰਾਂ ਨਾਲ ਗੂੰਜ ਉਠੇ। ਕਈ ਉੱਘੇ ਬ੍ਰਾਹਮਣ, ਜਿਨ੍ਹਾਂ ਨੇ ਮਹਾਨ ਧਾਰਮਕ ਗਹਿਰਾਈਆਂ ਦੀ ਥਾਹ ਪਾ ਲਈ ਸੀ, ਜਾਂ ਉਸ ਦੇ ਕਈ ਪੱਖਾਂ ਉਤੇ ਅਧਿਕਾਰ ਪ੍ਰਾਪਤ ਕਰ ਲਿਆ ਸੀ, ਏਥੇ ਆਣ ਟਿਕੇ ਸਨ। ਇਹ ਨਗਰ ਸੰਸਕ੍ਰਿਤ ਤੇ ਪ੍ਰਾਚੀਨ ਸੰਸਕ੍ਰਿਤੀ ਦਾ ਸਥਾਨ ਬਣ ਗਿਆ ਸੀ। ਅਹਿੱਲਿਆ ਬਾਈ ਨੇ ਇਕ ਵਿਦਿਆਲਾ ਚਾਲੂ ਕੀਤਾ ਜੋ ਸਾਰੇ ਦੇਸ ਦੇ ਵਿਦਵਾਨਾਂ ਦਾ ਮਿਲਣ-ਬਿੰਦੂ ਅਤੇ ਪੁਸਤਕਾਂ ਦਾ ਕੋਸ਼ ਸੀ। ਜੋ ਵਿਦਵਾਨ ਵੀ ਏਥੇ ਆਉਂਦੇ ਉਹ ਉਹਨਾਂ ਨੂੰ ਪੂਰਾ ਪੂਰਾ ਆਦਰ ਤੇ ਆਸਰਾ ਦੇਂਦੀ।

ਸਮੇਂ ਦੇ ਗੁਜ਼ਰਨ ਨਾਲ, ਕਈ ਰਾਜ, ਮਿਸਤਰੀ ਤੇ ਮੂਰਤੀਕਾਰ, ਜਿਨ੍ਹਾਂ ਨੇ ਅਨੇਕਾਂ ਮੰਦਰ ਤੇ ਮੂਰਤੀਆਂ ਬਣਾਈਆਂ ਸਨ, ਮਹੇਸ਼ਵਰ ਵਿਚ ਆਣ ਟਿਕੇ ਸਨ। ਇਨ੍ਹਾਂ ਨਿਪੁੰਨ ਕਾਰੀਗਰਾਂ ਨੇ ਮਹੇਸ਼ਵਰ ਦੀ ਸ਼ੁਹਰਤ ਨੂੰ ਦੂਰ ਦੂਰ ਤਕ ਫੈਲਾ ਦਿਤਾ ਸੀ। ਅਹਿੱਲਿਆ ਬਾਈ ਦੇ ਉਤਸ਼ਾਹ ਤੇ ਸਰਪ੍ਰਸਤੀ ਦੇ ਸਦਕੇ, ਕਲਾਕਾਰਾਂ, ਮੂਰਤੀਕਾਰਾਂ ਤੇ ਸ਼ਿਲਪਕਾਰਾਂ ਨੂੰ ਉਹ ਖ਼ੁਸ਼ਹਾਲੀ ਨਸੀਬ ਹੋਈ ਜੋ ਪਹਿਲਾਂ ਕਦੀ ਵੀ ਨਹੀਂ ਸੀ ਹੋਈ।

ਮਹੇਸ਼ਵਰ ਦੇ ਕਪੜਾ-ਉਦਯੋਗ ਦੀ ਪ੍ਰਫੁਲਤਾ ਵਿਚ ਵੀ ਅਹਿੱਲਿਆ ਬਾਈ ਦਾ ਬੜਾ ਹੱਥ ਸੀ। ਉਸ ਨੇ ਪੇਂਜਿਆਂ ਤੇ ਜੁਲਾਹਿਆਂ ਵਿਚ ਦਿਲ ਖੋਹਲ ਕੇ ਰੁਪਿਆ ਵੰਡਿਆ ਅਤੇ ਉਹਨਾਂ ਨੂੰ ਹੋਰ ਵੀ ਕਈ ਤਰ੍ਹਾਂ ਦੀਆਂ ਸਹੂਲਤਾਂ ਦਿਤੀਆਂ, ਜਿਵੇਂ ਕਿ ਜ਼ਮੀਨ ਆਦਿ। ਉਸ ਨੇ ਕਲਾਕਾਰਾਂ, ਮਜ਼ਦੂਰਾਂ ਤੇ ਜੁਲਾਹਿਆਂ ਲਈ ਘਰ ਵੀ ਬਣਵਾਏ, ਤੇ ਉਨ੍ਹਾਂ ਨੂੰ ਮੁਫ਼ਤ ਦੇ ਦਿਤੇ, ਇਸ ਚੰਗੇ ਤੇ ਉਦਾਰ ਵਰਤਾਉ ਦਾ ਫਲਰੂਪ ਮਹੇਸ਼ਵਰ ਵਿਚ ਕਪੜੇ ਦਾ ਉਦਯੋਗ ਬਹੁਤ ਵਧਿਆ ਫੁਲਿਆ। ਮਹੇਸ਼ਵਰ ਦੀਆਂ ਸਾੜ੍ਹੀਆਂ ਸਾਰੇ ਦੇਸ ਵਿਚ ਪ੍ਰਸਿੱਧ ਹੋ ਗਈਆਂ ਅਤੇ ਕਪੜਾ-ਕਾਰੀਗਰਾਂ ਦੀ ਸ਼ੁਹਰਤ ਦੂਰ ਦੂਰ ਤਕ ਫੈਲ ਗਈ ਕਿਉਂਕਿ ਉਨ੍ਹਾਂ ਨੇ ਕਪੜੇ ਦੇ ਕਸਬ ਨੂੰ ਸਿਖ਼ਰ ਤਕ ਪਹੁੰਚਾ ਦਿਤਾ ਸੀ। ਉਨ੍ਹਾਂ ਦਿਨਾਂ ਦੇ ਸਹਿਕਾਰੀ ਜਤਨਾਂ ਦਾ ਸਦਕਾ, ਮਹੇਸ਼ਵਰ ਦਾ ਕਪੜਾ ਉਦਯੋਗ ਅਜ ਤੀਕ ਚੜ੍ਹਦੀਆਂ ਕਲਾਂ ਵਿਚ ਹੈ।

ਉਸ ਸਮੇਂ ਦੇ ਇਕ ਪ੍ਰਸਿੱਧ ਸੰਗੀਤਕਾਰ, ਅਨੰਤਫੰਡੀ ਨੇ ਆਪਣੀਆਂ ਕਵਿਤਾਵਾਂ ਵਿਚ ਮਹੇਸ਼ਵਰ ਦੀ ਬੜੀ ਮਹਿਮਾ ਕੀਤੀ ਹੈ। ਮੂਲ ਕਵਿਤਾ ਮਰਾਠੀ ਵਿਚ ਹੈ :

> "ਮਹੇਸ਼ਵਰ ਦੀ ਨਗਰੀ, ਆਪਣੇ ਅਣਗਿਣਤ ਮੰਦਰ-ਕਲਸਾਂ ਅਤੇ ਨਦੀ-ਬੰਧਾਂ ਦੇ ਕਾਰਨ ਕੈਲਾਸ਼ ਵਰਗੀ ਮਨੋਰਮ ਲਗਦੀ ਹੈ। ਅਹਿੱਲਿਆ ਬਾਈ ਦਾ ਚੰਗਾ ਨਾਂ, ਅਜਿਹੇ ਅਨੇਕਾਂ ਲੋਕਾਂ ਨੂੰ ਏਥੇ ਖਿੱਚ ਕੇ ਲੈ ਆਉਂਦਾ ਹੈ, ਜੋ ਉਸ ਦੇ ਦਰਸ਼ਨ ਕਰ ਕੇ, ਅਤੇ ਉਸ ਦੀਆਂ ਅਮੁਕ ਬਖ਼ਸ਼ਸ਼ਾਂ ਨੂੰ ਦੇਖ ਕੇ ਗਦ ਗਦ ਹੋ ਉਠਦੇ ਹਨ..... ਮਹੇਸ਼ਵਰ ਬੇਹੱਦ ਖ਼ੁਸ਼ਹਾਲ ਹੈ, ਉੱਨਤੀ ਦੀ ਸਿਖ਼ਰ ਤੇ ਹੈ। ਗਲੀ ਬਾਜ਼ਾਰ ਮੋਕਲੇ ਹਨ। ਇਹ ਹਟ ਹਰ ਤਰ੍ਹਾਂ ਦੇ ਸਾਮਾਨ ਨਾਲ ਤੰਨੇ ਪਏ ਹਨ।

ਹਰ ਵਸਤ ਸਸਤੀ ਹੈ। ਕਿਸੇ ਚੀਜ਼ ਦਾ ਕਾਲ ਨਹੀਂ......ਅਹਿੱਲਿਆ ਬਾਈ ਜਨਤਾ ਨਾਲ ਆਪਣੇ ਬੱਚਿਆਂ ਵਰਗਾ ਪਿਆਰ ਕਰਦੀ ਹੈ। ਗ਼ਰੀਬਾਂ ਲਈ ਲੰਗਰ ਚਲ ਰਹੇ ਹਨ......ਉਹ ਹਰ ਰੋਜ਼ ਭਗਵਾਨ ਸ਼ਿਵ ਨੂੰ ਪੂਜਦੀ ਅਤੇ ਮਗਰੋਂ ਢੇਰ ਧਨ ਦਾਨ ਵਿਚ ਵੰਡ ਦੇਂਦੀ ਹੈ।"

ਇਸ ਵਰਣਨ ਤੋਂ ਸਾਫ਼ ਪਤਾ ਲਗਦਾ ਹੈ ਕਿ ਮਹੇਸ਼ਵਰ ਇਕ ਘੁਗ ਵਸਦਾ ਸ਼ਹਿਰ ਸੀ ਜਿਸ ਵਿਚ ਹਰ ਪ੍ਰਕਾਰ ਦੇ ਛੋਟੇ ਵੱਡੇ ਵਪਾਰੀਆਂ ਦੀ ਕੋਈ ਘਾਟ ਨਹੀਂ ਸੀ। ਹੋਲਕਰਾਂ ਦੀ ਰਾਜਧਾਨੀ ਹੋਣ ਦੇ ਕਾਰਨ, ਏਥੇ ਹੋਰ ਰਾਜਾਂ ਦੇ ਨੀਤੀਵਾਨ ਅਫ਼ਸਰ ਆਉਂਦੇ ਰਹਿੰਦੇ ਸਨ। ਪੂਨੇ ਨਾਲ ਮਹੇਸ਼ਵਰ ਦਾ ਨੇੜੇ ਦਾ ਸੰਬੰਧ ਸੀ। ਨਾਲੇ ਵਿਭਿੰਨ ਰਾਜਾਂ ਦੀ ਪ੍ਰਤੀਨਿਧਤਾ ਕਰਨ ਵਾਲੇ ਵਕੀਲ ਏਥੇ ਆਣ ਟਿਕੇ ਸਨ। ਇਸ ਸਭ ਕਾਸੇ ਦਾ ਮਤਲਬ, ਮਹੇਸ਼ਵਰ ਦੀ ਵਧ ਤੋਂ ਵਧ ਖ਼ੁਸ਼ਹਾਲੀ ਸੀ।

ਮਹੇਸ਼ਵਰ ਵਿਚ ਕਈ ਦੇਖਣ ਯੋਗ ਥਾਵਾਂ ਹਨ, ਪਰ ਸਾਰਿਆਂ ਨਾਲੋਂ ਚੰਗੀ ਥਾਂ ਅਹਿੱਲਿਆ ਬਾਈ ਦਾ ਨਿਵਾਸ-ਅਸਥਾਨ ਹੈ। ਦੁਨੀਆਂ ਦਾ ਕੋਈ ਰਾਜਾ ਜਾਂ ਰਾਣੀ, ਸ਼ਾਇਦ ਇਤਨੇ ਮਾਮੂਲੀ ਤੇ ਸਾਦਾ ਘਰ ਵਿਚ ਕਦੀ ਨਾ ਰਹੀ ਹੋਵੇ। ਅਹਿੱਲਿਆ ਬਾਈ ਇਕ ਸਭ ਤੋਂ ਵਧ ਖ਼ੁਸ਼ਹਾਲ ਰਾਜ ਦੀ ਸ਼ਕਤੀ-ਸ਼ਾਲੀ ਸ਼ਾਸਕ ਸੀ, ਪਰ ਉਸ ਦਾ ਘਰ ਕੋਈ ਵੱਡਾ ਸਾਰਾ ਮਹੱਲ ਨਹੀਂ ਸੀ, ਜਿਸ ਦੀਆਂ ਬੁਰਜੀਆਂ ਅਸਮਾਨਾਂ ਨੂੰ ਛੂਹ ਰਹੀਆਂ ਹੋਣ। ਵਾਸਤਵ ਵਿਚ ਇਸ ਨੂੰ ਮਹੱਲ ਕਿਹਾ ਹੀ ਨਹੀਂ ਜਾ ਸਕਦਾ। ਵਧ ਤੋਂ ਵਧ ਇਸ ਨੂੰ ਇਕ ਸਾਦਮੁਰਾਦਾ ਜਿਹਾ ਵੱਡਾ ਘਰ ਆਖ ਸਕਦੇ ਹਾਂ। ਇਸ ਦੇ ਚਾਰ ਚੁਫੇਰੇ ਮੰਦਰ ਵਰਗੀ ਪਾਟ੍ਰਨਤਾ, ਸਾਦਗੀ ਤੇ ਕੁਲੀਨਤਾ ਖਿਲਰੀ ਹੋਈ ਹੈ। ਉਹ ਦੈਵੀ ਸ਼ਾਂਤੀ, ਜਿਸ ਦੀ ਭਾਲ ਵਿਚ ਲੋਕੀਂ ਤੀਰਥਾਂ ਦੇ ਚੱਕਰ ਕਢਦੇ ਫਿਰਦੇ ਹਨ, ਏਥੇ ਸਹਿਜ ਸੁਭਾ ਹੀ ਪ੍ਰਾਪਤ ਹੋ ਜਾਂਦੀ ਹੈ। ਏਥੇ ਸਜਾਵਟ ਜਾਂ ਐਸ਼ਵਰਜ ਦਾ ਨਾਮ ਨਿਸ਼ਾਨ ਤਕ ਨਹੀਂ ਦਿਸਦਾ।

ਇਸ ਘਰ ਵਿਚ, ਰਾਜ-ਸਭਾਵਾਂ ਲਈ ਇਕ ਅਦੁੱਤੀ ਪ੍ਰਬੰਧ ਹੈ। ਵਿਹੜੇ ਦੇ ਨਾਲ ਲਗਦਾ ਵੱਡਾ ਕਮਰਾ ਟੱਬਰ ਦੇ ਵਡੱਕਿਆਂ ਦੀ ਬੈਠਕ ਵਾਂਗ ਲਗਦਾ ਹੈ। ਉਹ ਏਸੇ ਵਿਚ, ਆਪਣੇ ਮੁਖੀ ਸਰਦਾਰਾਂ ਨਾਲ ਬੈਠ ਕੇ ਦਰਬਾਰ

ਲਗਾਇਆ ਕਰਦੀ ਸੀ। ਉਸ ਦੇ ਰਾਜ ਦੇ ਸਮੇਂ, ਏਸੇ ਸਾਦ ਮੁਰਾਦੇ ਜਿਹੇ ਕਮਰੇ ਵਿਚ, ਕਈ ਮਹੱਤਵਪੂਰਨ ਫ਼ੈਸਲੇ ਲਏ ਜਾਂਦੇ ਸਨ।

ਘਰ ਦੇ ਇਕ ਭਾਗ ਵਿਚ ਮੰਦਰ ਹੈ, ਜੋ ਆਪਣੀ ਸਾਦਗੀ ਦੇ ਬਾਵਜੂਦ, ਆਮ ਮੰਦਰਾਂ ਵਰਗਾ ਹੈ, ਫਿਰ ਵੀ ਇਸ ਵਿਚ ਇਕ ਵਿਸ਼ੇਸ਼ ਖਿਚ ਹੈ। ਇਸ ਵਿਚ ਕਈ ਸ਼ਿਵ ਲਿੰਗ, ਅਤੇ ਹੋਰ ਕਈ ਦੇਵਤਿਆਂ ਦੀਆਂ ਮੂਰਤੀਆਂ ਵੀ ਹਨ, ਏਥੇ ਹੀ ਅਹਿੱਲਿਆ ਬਾਈ ਆਪਣੀ ਰੋਜ਼ਾਨਾ ਅਰਦਾਸ ਕਰਕੇ ਮਨ ਦੀ ਅਦੁੱਤੀ ਸ਼ਾਂਤੀ ਨੂੰ ਪ੍ਰਾਪਤ ਕਰਦੀ ਸੀ। ਵਾਸਤਵ ਵਿਚ, ਇਹ ਥਾਂ ਉਤਨੀ ਹੀ ਸਾਦ ਮੁਰਾਦੀ, ਪ੍ਰੇਰਣਾਜਨਕ, ਮਹਾਨ, ਤੇ ਸ਼ੁਭ ਸੀ, ਜਿਹੋ ਜਿਹਾ ਕਿ ਅਹਿੱਲਿਆ ਬਾਈ ਦਾ ਆਪਣਾ ਜੀਵਨ ਸੀ। ਦੁਨੀਆਂ ਦੇ ਅਜਿਹੇ ਥਾਵਾਂ ਵਿਚ ਜੋ ਮਨ ਨੂੰ ਸ਼ਾਂਤੀ ਦੇਣ ਵਾਲੇ ਹਨ, ਇਸ ਦਾ ਇਕ ਵਿਸ਼ੇਸ਼ ਸਥਾਨ ਹੈ। ਮੁਕਦੀ ਗੱਲ, ਮਹੇਸ਼ਵਰ ਵਿਚ ਸਾਰੇ ਭਾਰਤਵਰਸ਼ ਦੀ ਆਤਮਾ ਦੇ ਦਰਸ਼ਨ ਕੀਤੇ ਜਾ ਸਕਦੇ ਹਨ।

1795 ਵਿਚ ਹੋਈ ਅਹਿੱਲਿਆ ਬਾਈ ਦੀ ਮ੍ਰਿਤੂ ਮਗਰੋਂ, ਉਸ ਦੇ ਉਤਰਾਧਿਕਾਰੀਆਂ ਨੇ ਏਥੇ ਕਈ ਸੁੰਦਰ ਯਾਦਗਾਰਾਂ ਬਣਵਾਈਆਂ ਜਿਨ੍ਹਾਂ ਵਿਚ ਘਾਟ ਤੇ ਮੰਦਰ ਸ਼ਾਮਲ ਹਨ। ਇਨ੍ਹਾਂ ਦਾ ਸਦਕਾ ਮਹੇਸ਼ਵਰ ਹੋਰ ਵੀ ਸੁਹਣਾ ਲਗਦਾ ਹੈ।

## ਪੁੱਤਰੀ ਮੁਕਤਾ ਬਾਈ

ਅਹਿੱਲਿਆ ਬਾਈ ਦੀ ਕੇਵਲ ਇਕੋ ਧੀ ਸੀ, ਮੁਕਤਾ ਬਾਈ, ਜੋ ਆਪਣੀ ਮਾਂ ਵਾਂਗ ਹੀ ਬੜੀ ਪ੍ਰਤਿਭਾਸ਼ਾਲੀ ਤੇ ਧਾਰਮਕ ਰੁਚੀਆਂ ਵਾਲੀ ਸੀ। ਮਾਂ ਉਸ ਨਾਲ ਬੜਾ ਪਿਆਰ ਕਰਦੀ ਸੀ।

ਅਹਿੱਲਿਆ ਬਾਈ ਦੀ ਤਾਜਪੋਸ਼ੀ ਵੇਲੇ, ਜੀਵਨ ਅਮੁੱਕ ਮੁਸ਼ਕਲਾਂ ਨਾਲ ਭਰਪੂਰ ਸੀ। ਚੋਰੀਆਂ ਡਾਕੇ ਆਮ ਸਨ। ਰਾਜ ਦਾ ਉੱਤਰੀ ਭਾਗਾਂ ਵਿਚ ਮੋਘੀਆਂ ਤੇ ਸੋਂਧੀਆਂ ਨੇ ਊਧਮ ਮਚਾਇਆ ਹੋਇਆ ਸੀ। ਏਸੇ ਤਰ੍ਹਾਂ ਦੱਖਣੀ

ਖੇਤਰ ਦੇ ਨੇਮਾਰ ਤੇ ਖ਼ਾਂਦੇਸ਼ ਆਦਿ ਥਾਵਾਂ ਵਿਚ, ਭੀਲ, ਲੋਕਾਂ ਲਈ ਇਕ ਸਦੀਵੀ ਖ਼ਤਰਾ ਬਣੇ ਹੋਏ ਸਨ। ਜਾਮਘਾਟ ਦੀ ਪਠਾਰ ਉਤੇ, ਮਹੇਸ਼ਵਰ ਦੇ ਲਾਗੇ, ਮਰਹੱਟੇ ਡਾਕੂ ਗਨਪਤ ਰਾਉ ਨੇ ਅਧਮੂਲ ਚੁਕਿਆ ਹੋਇਆ ਸੀ। ਇਸ ਲਈ ਹਰ ਪਾਸੇ ਬੇਚੈਨੀ ਫੈਲੀ ਹੋਈ ਸੀ। ਲੋਕੀਂ ਡਕੇਤੀਆਂ ਤੋਂ ਤੰਗ ਆ ਚੁਕੇ ਸਨ। ਚੋਰਾਂ ਤੇ ਲੁਟੇਰਿਆਂ ਦੀ ਮਾਰ ਧਾੜ ਦੀਆਂ ਖ਼ਬਰਾਂ ਅਹਿੱਲਿਆ ਬਾਈ ਨੂੰ ਪਹੁੰਚਦੀਆਂ ਰਹਿੰਦੀਆਂ ਸਨ, ਪਰ ਉਸ ਦੇ ਜਤਨਾਂ ਨਾਲ ਵੀ ਕੋਈ ਫ਼ਰਕ ਨਾ ਪਿਆ। ਸਰਕਾਰ ਦੀ ਵਿਫਲਤਾ ਨੇ ਮੁਜਰਮਾਂ ਨੂੰ ਹੋਰ ਵੀ ਦਲੇਰ ਬਣਾ ਦਿਤਾ ਸੀ। ਲੋਕਾਂ ਦੇ ਦੁਖ ਵਿਚ ਵਾਧਾ ਹੀ ਹੁੰਦਾ ਗਿਆ, ਜਿਸ ਨੇ ਅਹਿੱਲਿਆ ਬਾਈ ਨੂੰ ਸਗੋਂ ਚਿੰਤਾਤੁਰ ਕਰ ਦਿਤਾ। ਆਖ਼ਰ ਉਸ ਨੇ ਇਕ ਨਿਰਾਲੀ ਵਿਉਂਤ ਸੋਚੀ, ਪਰ ਇਹ ਇਕ ਯਕੀਨੀ ਇਲਾਜ ਸੀ, ਜਿਸ ਨੇ ਉਸ ਦੀ ਜਨਤਾ ਨੂੰ, ਆਰਜ਼ੀ ਤੌਰ ਤੇ ਨਹੀਂ, ਸਗੋਂ ਹਮੇਸ਼ਾਂ ਲਈ ਇਸ ਖ਼ਤਰੇ ਤੋਂ ਨਜਾਤ ਦੇ ਦਿੱਤੀ।

ਉਸ ਨੇ ਮਹੇਸ਼ਵਰ ਵਿਚ ਇਕ ਬੜਾ ਭਾਰੀ ਦਰਬਾਰ ਕੀਤਾ, ਜਿਸ ਵਿਚ ਸਾਰੇ ਨਾਗਰਿਕਾਂ ਨੂੰ ਬੁਲਾਇਆ ਗਿਆ, ਜਿਨ੍ਹਾਂ ਵਿਚ ਉਘੇ ਲੋਕ, ਪਿੰਡਾਂ ਦੇ ਮੁਖੀਏ ਪ੍ਰਸਿੱਧ ਫ਼ੌਜੀ ਅਫ਼ਸਰ ਵੀ ਸ਼ਾਮਲ ਸਨ। ਪਹਿਲੋਂ ਉਸ ਨੇ ਉਸ ਭੈ ਦੇ ਰਾਜ ਦਾ ਬਿਆਨ ਕੀਤਾ ਜੋ ਚੋਰਾਂ ਤੇ ਡਾਕੂਆਂ ਨੇ ਜਨਤਾ ਉਤੇ ਲਾਗੂ ਕੀਤਾ ਹੋਇਆ ਸੀ। ਫਿਰ ਉਸ ਨੇ ਸਰੇ ਆਮ ਐਲਾਨ ਕੀਤਾ ਕਿ ਜੋ ਆਦਮੀ ਮੇਰੇ ਰਾਜ ਨੂੰ ਇਨ੍ਹਾਂ ਦੋਖੀਆਂ ਤੋਂ ਖ਼ਾਲੀ ਕਰ ਦੇਵੇਗਾ, ਉਸ ਨੂੰ ਮੈਂ ਆਪਣੀ ਪੁੱਤਰੀ ਮੁਕਤਾ ਬਾਈ ਇਨਾਮ ਵਜੋਂ ਦੇ ਦਿਆਂਗੀ, ਜੋ ਕਿ ਮੈਨੂੰ ਆਪਣੀ ਜਾਨ ਨਾਲੋਂ ਵੀ ਵਧ ਪਿਆਰੀ ਹੈ।

ਇਸ ਘੋਸ਼ਣਾ ਮਗਰੋਂ ਪੂਰਨ ਚੁੱਪ ਛਾ ਗਈ। ਕੁਝ ਚਿਰ ਮਗਰੋਂ ਸਭ ਦੀਆਂ ਅੱਖਾਂ ਇਕ ਸੁੰਦਰ ਜਵਾਨ ਉਤੇ ਗੱਡੀਆਂ ਗਈਆਂ, ਜਿਸ ਨੇ ਖੜੇ ਹੋ ਕੇ ਕਿਹਾ : "ਮੈਂ ਇਹ ਕੰਮ ਆਪਣੇ ਜ਼ੁਮੇ ਲੈਂਦਾ ਹਾਂ। ਮੈਂ ਪ੍ਰਤਗਿਆ ਕਰਦਾ ਹਾਂ ਕਿ ਮੈਂ ਰਾਜ ਨੂੰ ਹਮੇਸ਼ਾਂ ਲਈ ਚੋਰਾਂ ਤੇ ਡਾਕੂਆਂ ਤੋਂ ਸਾਫ਼ ਕਰ ਦਿਆਂਗਾ। ਮੈਨੂੰ ਰਾਜ ਵਲੋਂ ਕੇਵਲ ਹਥਿਆਰਬੰਦ ਬੰਦਿਆਂ ਤੇ ਪੈਸੇ ਦੀ ਮਦਦ ਮਿਲਣੀ ਚਾਹੀਦੀ ਹੈ।"

ਅਹਿੱਲਿਆ ਬਾਈ ਨੇ ਉਸੇ ਵੇਲੇ ਸਾਰਾ ਪ੍ਰਬੰਧ ਕਰ ਦਿਤਾ। ਉਹ ਬਹਾਦਰ

ਜਵਾਨ ਸਾਰੇ ਰਾਜ ਉਤੇ ਤੂਫਾਨ ਵਾਂਗ ਝੁੱਲ ਗਿਆ, ਅਤੇ ਉਸ ਨੇ ਪੂਰੀ ਦ੍ਰਿੜ੍ਹਤਾ ਨਾਲ ਛੇਤੀ ਹੀ ਸਾਰੇ ਚੋਰਾਂ ਤੇ ਡਾਕੂਆਂ ਦਾ ਸਫ਼ਾਇਆ ਕਰ ਦਿਤਾ। ਉਸ ਦਾ ਨਾਂ ਯਸ਼ਵੰਤ ਰਾਉ ਫ਼ੰਸੇ ਸੀ।

ਆਪਣੇ ਪ੍ਰਣ ਨੂੰ ਪੂਰਾ ਕਰਦਿਆਂ ਅਹਿੱਲਿਆ ਬਾਈ ਨੇ, ਸ਼ੁਭ ਮਹੂਰਤ ਦੇਖ ਕੇ ਬੜੀ ਧੂਮ ਧਾਮ ਨਾਲ ਮੁਕਤਾ ਬਾਈ ਦਾ ਵਿਆਹ ਉਸ ਨਾਲ ਕਰ ਦਿਤਾ। ਇਹ ਘਟਨਾ ਅਹਿੱਲਿਆ ਬਾਈ ਦੇ ਕੁਝ ਮਹੱਤਵਪੂਰਨ ਪੱਖਾਂ ਉਤੇ ਢੇਰ ਚਾਨਣਾ ਪਾਉਂਦੀ ਹੈ ; ਉਹ ਸਭ ਤੋਂ ਵਧ ਕੇ ਲੋਕਾਂ ਦਾ ਭਲਾ ਚਾਹੁੰਦੀ ਸੀ। ਲੋਕਾਂ ਦੀ ਖ਼ੁਸ਼ੀ ਵਿਚ ਉਸ ਦੀ ਖ਼ੁਸ਼ੀ ਸੀ ਅਤੇ ਲੋਕਾਂ ਦੇ ਦੁਖ ਵਿਚ ਉਸ ਦਾ ਦੁਖ ਸੀ। ਉਸ ਦੀ ਪਰਜਾ ਉਸ ਲਈ ਆਪਣੇ ਬੱਚਿਆਂ ਦੇ ਸਮਾਨ ਸੀ ਅਤੇ ਉਨ੍ਹਾਂ ਦੀ ਖ਼ਾਤਰ ਉਹ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਤੋਂ ਵੀ ਨਹੀਂ ਸੀ ਝਿਜਕਦੀ। ਆਖ਼ਰ ਮੁਕਤਾਬਾਈ ਇਕ ਰਾਜਕੁਮਾਰੀ ਸੀ, ਇਕ ਅੱਤ ਸ਼ਕਤੀਵਾਨ ਤੇ ਭਾਗਵਾਨ ਹਾਕਮ ਦੀ ਇਕੋ ਇਕ ਧੀ। ਸਾਧਾਰਨ ਹਾਲਾਤ ਵਿਚ, ਉਸ ਦਾ ਵਿਆਹ ਕਿਸੇ ਰਾਜਕੁਮਾਰ ਨਾਲ ਹੋਣਾ ਚਾਹੀਦਾ ਸੀ। ਪਰ ਚੂੰਕਿ ਉਸ ਦੀ ਪਰਜਾ ਲਈ ਇਕ ਵਡਾ ਖ਼ਤਰਾ ਪੈਦਾ ਹੋ ਗਿਆ ਸੀ, ਇਸ ਲਈ ਅਹਿੱਲਿਆ ਬਾਈ ਨੇ ਆਪਣੀ ਪਿਆਰੀ ਪੁੱਤਰੀ ਨੂੰ ਵੀ ਦਾਉ ਉਤੇ ਲਗਾਣ ਤੋਂ ਦਰਗੁਜ਼ਰ ਨਾ ਕੀਤੀ।

ਸੁਭਾਵਿਕ ਤੌਰ ਤੇ ਅਹਿੱਲਿਆ ਬਾਈ ਨਾਇਕ ਪੂਜ ਸੀ, ਚੰਗੇ ਗੁਣਾਂ ਦੀ ਕਦਰ ਕਰਨ ਵਾਲੀ। ਜੋ ਵੱਡਾ ਦਰਬਾਰ ਉਸ ਨੇ ਲਗਾਇਆ ਸੀ, ਸ਼ਾਇਦ ਉਸ ਦੇ ਪਿਛੇ ਰਾਜ ਦੇ ਸਭ ਤੋਂ ਵਧ ਬਹਾਦਰ ਆਦਮੀ ਨੂੰ ਲੱਭਣ ਦੀ ਇੱਛਾ ਹੀ ਕੰਮ ਕਰ ਰਹੀ ਸੀ। ਅਤੇ ਜਦੋਂ ਉਸ ਨੂੰ ਅਜਿਹਾ ਬੰਦਾ ਲਭ ਪਿਆ ਉਸ ਨੇ ਉਸ ਨੂੰ ਵਧ ਤੋਂ ਵਧ ਮਾਣ ਮਹੱਤਾ ਦਿੱਤੀ।

# ਚੰਦ੍ਰਾਵਤਾਂ ਦਾ ਦਮਨ

ਉਹ ਬੇਚੈਨੀ ਤੇ ਯੁੱਧਾਂ ਦੇ ਦਿਨ ਸਨ। ਚਾਰੇ ਪਾਸੇ ਅਫੜਾ ਤਫੜੀ ਫੈਲੀ ਹੋਈ ਸੀ। ਦੇਸ ਵਿਚ ਅਣਗਿਣਤ ਛੋਟੇ ਮੋਟੇ ਸਰਦਾਰ ਤੇ ਜਾਗੀਰਦਾਰ ਸਨ ਜੋ ਹਰ ਵੇਲੇ ਇਕ ਦੂਜੇ ਦੇ ਵਿਰੁਧ ਗੋਂਦਾਂ ਗੁੰਦਦੇ ਰਹਿੰਦੇ ਸਨ। ਰਾਜਸਥਾਨ ਵਿਚ ਜੋ ਸਤੀਆਂ ਤੇ ਸੂਰਬੀਰਾਂ ਦੀ ਧਰਤੀ ਸੀ, ਗਿਰਾਵਟ ਤੇ ਖ਼ੁਦਗ਼ਰਜ਼ੀ ਦਾ ਰਾਜ ਸੀ ਅਤੇ ਘਟੀਆ ਪ੍ਰਕਾਰ ਦੀਆਂ ਸਾਜ਼ਸ਼ਾਂ ਆਮ ਸਨ। ਹਾਕਮ ਤੇ ਮਹਿਕੂਮ ਦੋਵੇਂ ਇਖ਼ਲਾਕੀ ਤੌਰ ਤੇ ਗਿਰ ਚੁਕੇ ਸਨ। ਥੋੜੀ ਜਿੰਨੀ ਤਾਕਤ ਹਾਸਲ ਕਰਨ ਲਈ ਜਾਂ ਕਿਸੇ ਖ਼ੁਦਗ਼ਰਜ਼ੀ ਨੂੰ ਪੂਰਿਆਂ ਕਰਨ ਲਈ ਰਾਜਪੂਤ ਜ਼ਮੀਰ ਦੀ ਆਵਾਜ਼ ਦੀ ਰਤਾ ਪਰਵਾਹ ਨਾ ਕਰਦਾ ਹੋਇਆ, ਝਖ ਮਾਰਨ ਲਈ ਤਿਆਰ ਹੋ ਜਾਂਦਾ ਸੀ। ਕਈ ਲੋਕ ਲਗਾਤਾਰ ਵਿਰਾਸਤੀ ਜੰਗਾਂ ਵਿਚ ਰੁੱਝੇ ਰਹਿੰਦੇ ਸਨ। ਮੁਕਦੀ ਗੱਲ, ਰਾਜਪੂਤਾਨਾ ਅਸ਼ਾਂਤੀ, ਵਿਪਲਵ ਅਤੇ ਅਮੁਕ ਲੜਾਈਆਂ ਝਗੜਿਆਂ ਵਿਚ ਗ੍ਰੱਸਿਆ ਪਿਆ ਸੀ।

ਮਰਹੱਟਿਆਂ ਨੇ ਰਾਜਪੂਤਾਂ ਦੀਆਂ ਇਨ੍ਹਾਂ ਕਮਜ਼ੋਰੀਆਂ ਤੋਂ ਪੂਰਾ ਪੂਰਾ ਲਾਭ ਉਠਾਇਆ। ਮਲਹਾਰ ਰਾਉ ਹੋਲਕਰ ਤੇ ਹੋਰ ਸਰਦਾਰਾਂ ਦੀ ਕਮਾਨ ਥੱਲੇ ਪੇਸ਼ਵਿਆਂ ਦੀ ਸ਼ਕਤੀਸ਼ਾਲੀ ਸੈਨਾ ਨੂੰ ਰਾਜਪੂਤਾਨੇ ਵਿਚ ਆਪਣੇ ਪੈਰ ਜਮਾਣ ਵਿਚ ਢੇਰ ਸਫ਼ਲਤਾ ਹੋਈ। ਕਈ ਥਾਵਾਂ ਤੋਂ ਉਨ੍ਹਾਂ ਨੇ ਚੌਥ ਉਗਰਾਹੁਣੀ ਸ਼ੁਰੂ ਕਰ ਦਿਤੀ। ਹੋਰ ਕਈ ਪ੍ਰਕਾਰ ਦੇ ਕੱਰ ਵੀ ਲਾਗੂ ਹੋ ਗਏ। ਅੰਦਰੂਨੀ ਮੁਆਮਲਿਆਂ ਵਿਚ ਵੀ ਮਰਹੱਟਿਆਂ ਦੇ ਪ੍ਰਭਾਵ ਨੂੰ ਮਹਿਸੂਸ ਕੀਤਾ ਜਾਣ ਲਗ ਪਿਆ। ਸੂਬੇਦਾਰ ਮਲਹਾਰ ਰਾਉ ਦਾ ਭੌ ਸਾਰੇ ਉੱਤਰੀ ਭਾਰਤ ਉਤੇ ਆਮ ਤੌਰ ਤੇ ਅਤੇ ਰਾਜਪੂਤਾਨੇ ਵਿਚ ਵਿਸ਼ੇਸ਼ ਤੌਰ ਤੇ ਛਾਇਆ ਹੋਇਆ ਸੀ। ਉਸ ਦੀ ਤਾਕਤ, ਦਲੇਰੀ ਤੇ ਸਾਧਨ ਪੂਰਣਤਾ ਕਰ ਕੇ ਸਭ ਛੋਟੇ ਮੋਟੇ ਰਜਵਾੜੇ ਉਸ ਦਾ ਪਾਣੀ ਭਰਦੇ ਸਨ।

ਜਦੋਂ ਜੈਪੁਰ ਦਾ ਰਾਜਾ ਜੈ ਸਿੰਘ ਗੁਜ਼ਰ ਗਿਆ ਤਾਂ ਉਸ ਦੇ ਪੁੱਤਰ ਮਾਧੋ ਸਿੰਘ ਤੇ ਈਸ਼ਵਰੀ ਸਿੰਘ ਤਾਕਤ ਹਾਸਲ ਕਰਨ ਦੀ ਲੜਾਈ ਵਿਚ ਉਲਝ ਗਏ। ਜੈਪੁਰ, ਉਦੇਪੁਰ ਤੇ ਜੋਧਪੁਰ ਤੋਂ ਲੈ ਕੇ ਰਾਮਪੁਰ ਤਕ ਦੇ ਸਾਰੇ ਇਲਾਕੇ ਦੇ ਸ਼ਾਹੀ ਖ਼ਾਨਦਾਨ ਇਸ ਲੜਾਈ ਦੀ ਲਪੇਟ ਵਿਚ ਆ ਗਏ।

ਮਲਹਾਰ ਰਾਉ ਨੇ ਮਾਧੋ ਸਿੰਘ ਦਾ ਪੱਖ ਲਿਆ, ਅਤੇ ਕੁਝ ਖ਼ੂਨੀ ਲੜਾਈਆਂ ਮਗਰੋਂ, ਅਤੇ ਵਧੀਆ ਯੁੱਧ-ਨੀਤੀ ਦਾ ਫਲ ਰੂਪ, ਈਸ਼ਵਰੀ ਸਿੰਘ ਜ਼ਹਿਰ ਖਾ ਕੇ ਆਪਣੇ ਜੀਵਨ ਦਾ ਅੰਤ ਕਰਨ ਉਤੇ ਮਜਬੂਰ ਹੋ ਗਿਆ। ਮਲਹਾਰ ਰਾਉ ਨੇ ਮਾਧੋ ਸਿੰਘ ਨੂੰ ਜੈਪੁਰ ਦਾ ਹਾਕਮ ਨਿਯਤ ਕਰ ਦਿਤਾ, ਜਿਸ ਨੇ ਸ਼ੁਕਰਾਨੇ ਵਜੋਂ ਚੋਖਾ ਧਨ ਅਤੇ ਰਾਮਪੁਰ ਦਾ ਨਗਰ ਉਸ ਦੀ ਭੇਟਾ ਕੀਤਾ। ਉਨ੍ਹਾਂ ਦਿਨਾਂ ਵਿਚ ਰਾਮਪੁਰ ਉਦੇਪੁਰ ਦੇ ਅਧੀਨ ਹੋਇਆ ਕਰਦਾ ਸੀ। ਚੰਦ੍ਰਾਵਤ ਰਾਜਪੂਤ, ਜਿਨ੍ਹਾਂ ਦਾ ਉਦੇਪੁਰ ਦੇ ਸ਼ਾਹੀ ਘਰਾਣੇ ਨਾਲ ਸੰਬੰਧ ਸੀ, ਰਾਮਪੁਰ ਉਤੇ ਰਾਜ ਕਰਦੇ ਸਨ। ਇਸ ਲਈ ਜਦੋਂ ਮਾਧੋ ਸਿੰਘ ਨੇ ਰਾਮਪੁਰ ਮਲਹਾਰ ਰਾਉ ਨੂੰ ਨਜ਼ਰਾਨੇ ਵਿਚ ਦੇ ਦਿਤਾ ਤਾਂ ਉਦੇਪੁਰ ਤੇ ਰਾਮਪੁਰ ਦੇ ਹਾਕਮ ਭੜਕ ਉਠੇ। ਚੰਦ੍ਰਾਵਤ, ਮਲਹਾਰ ਰਾਉ ਦੇ ਥੱਲੇ ਲਗਣ ਨੂੰ ਘ੍ਰਿਣਾ ਕਰਦੇ ਸਨ, ਪਰ ਉਸ ਦੀ ਤਾਕਤ ਦੇ ਸਾਹਮਣੇ ਅਸਲੋਂ ਬੇਬਸ ਸਨ।

ਜਦ ਤੀਕ ਮਲਹਾਰ ਰਾਉ ਜੀਉਂਦਾ ਰਿਹਾ, ਚੰਦ੍ਰਾਵਤਾਂ ਨੇ ਕੋਈ ਖ਼ਰਾਬੀ ਨਾ ਕੀਤੀ, ਪਰ ਉਸ ਦੇ ਮਰਨ ਸਾਰ ਉਨ੍ਹਾਂ ਨੇ ਆਪਣੀ ਆਜ਼ਾਦੀ ਨੂੰ ਮੁੜ ਕੇ ਹਾਸਲ ਕਰਨ ਲਈ ਹੱਥ ਪੈਰ ਮਾਰਨੇ ਸ਼ੁਰੂ ਕਰ ਦਿਤੇ। ਪਿਛੋਂ, ਜਦ ਅਹਿੱਲਿਆ ਬਾਈ ਗੱਦੀ ਉਤੇ ਬੈਠ ਗਈ, ਤਾਂ ਉਨ੍ਹਾਂ ਕਦੀ ਵੀ ਉਸ ਨੂੰ ਇਕ ਅਬਲਾ ਨਾਰੀ ਤੋਂ ਵਧ ਕੁਝ ਨਾ ਸਮਝਿਆ ਸਗੋਂ ਉਹ ਇਸ ਸੁਨਹਿਰੀ ਮੌਕੇ ਤੋਂ, ਜੋ ਕੁਦਰਤ ਨੇ ਉਨ੍ਹਾਂ ਲਈ ਪੈਦਾ ਕਰ ਦਿਤਾ ਸੀ, ਲਾਭ ਉਠਾਣ ਦਾ ਵਿਚਾਰ ਕਰਨ ਲਗ ਪਏ ਸਨ। ਰਾਜਪੂਤਾਂ ਦੇ ਜਜ਼ਬੇ ਨੂੰ ਉਭਾਰ ਕੇ, ਉਨ੍ਹਾਂ ਨੇ ਰਾਮਪੁਰ ਤੇ ਉਸ ਦੇ ਲਾਂਭ ਚਾਂਭ ਦੇ ਰਾਜਪੂਤਾਂ ਨੂੰ ਸਹਾਇਤਾ ਲਈ ਮਨਾ ਲਿਆ। ਉਨ੍ਹਾਂ ਨੇ ਇਕ ਤਗੜਾ ਦਲ ਜਮ੍ਹਾਂ ਕਰ ਲਿਆ ਜਿਸ ਨੂੰ ਵਧੇਰੇ ਤਗੜਿਆਂ ਕਰਨ ਲਈ ਉਦੇਪੁਰ ਦੇ ਰਾਣਾ ਨੇ ਆਪਣੀ ਸੈਨਾ ਭੇਜ ਦਿਤੀ। ਚੰਦ੍ਰਾਵਤ ਚੜ੍ਹਦੀਆਂ ਕਲਾਂ ਵਿਚ ਹੋ ਗਏ। ਉਨ੍ਹਾਂ ਨੂੰ ਜਿੱਤ ਦਾ ਪੂਰਾ ਯਕੀਨ ਸੀ, ਕਿਉਂਕਿ ਉਸ ਵੇਲੇ ਪੇਸ਼ਵਾ ਦੇ ਹੁਕਮ ਨਾਲ ਮਰਹੱਟਿਆਂ ਦੀ ਫ਼ੌਜ ਦਾ ਇਕ ਤਗੜਾ ਭਾਗ, ਤੁਕੋਜੀ ਰਾਉ ਦੀ ਕਮਾਨ ਹੇਠ, ਉੱਤਰ ਵਿਚ ਰੁੱਝਾ ਹੋਇਆ ਸੀ।

ਅਹਿੱਲਿਆ ਬਾਈ ਲਗਪਗ ਇਕੱਲੀ ਹੀ ਰਹਿ ਗਈ ਸੀ। ਉਸ ਦੀ ਬਹੁਤ ਸਾਰੀ ਸੈਨਾ, ਉਸ ਦੇ ਤਜਰਬੇਕਾਰ ਸਰਦਾਰਾਂ ਦੀ ਕਮਾਨ ਥੱਲੇ।

ਬਾਹਰ ਗਈ ਹੋਈ ਸੀ, ਪਰ ਇਸ ਦੇ ਬਾਵਜੂਦ ਉਸ ਨੇ ਹਿੰਮਤ ਨਾ ਹਾਰੀ। ਉਸ ਨੇ ਚੰਦ੍ਰਾਵਤਾਂ ਨਾਲ ਸਮਝੌਤਾ ਕਰ ਲਿਆ, ਜਿਸ ਅਨੁਸਾਰ ਉਹ ਉਨ੍ਹਾਂ ਨੂੰ 31 ਪਿੰਡ ਦੇਣ ਉਤੇ ਰਾਜ਼ੀ ਹੋ ਗਈ। ਇਸ ਨਾਲ ਕੁਝ ਚਿਰ ਲਈ ਸ਼ਾਂਤੀ ਵਰਤ ਗਈ। 1771 ਵਿਚ, ਚੰਦ੍ਰਾਵਤਾਂ ਨੇ ਫਿਰ ਫ਼ੌਜਾਂ ਜਮ੍ਹਾਂ ਕਰ ਲਈਆਂ ਅਤੇ ਅਗੇ ਵਧਣ ਦਾ ਜਤਨ ਕੀਤਾ। ਇਸ ਵਾਰ ਵੀ ਪੇਸ਼ਵਾ ਦੇ ਹੁਕਮ ਅਨੁਸਾਰ ਸੂਬੇਦਾਰ ਤੁਕੋਜੀ ਰਾਉ ਧੁਰ ਉੱਤਰ ਵਿਚ ਸੈਨਾ ਨੂੰ ਲੈ ਕੇ ਗਿਆ ਹੋਇਆ ਸੀ। ਅਹਿੱਲਿਆ ਬਾਈ ਕੋਲ ਪਿਛੇ ਬਹੁਤ ਥੋੜੀ ਫ਼ੌਜ ਰਹਿ ਗਈ ਸੀ, ਅਤੇ ਚੰਦ੍ਰਾਵਤਾਂ ਨੂੰ ਇਸ ਗੱਲ ਦਾ ਪਤਾ ਸੀ। ਫਿਰ ਵੀ ਉਸ ਨੇ ਪੂਰੀ ਨਿਡਰਤਾ ਨਾਲ ਜੰਗ ਦੀ ਤਿਆਰੀ ਸ਼ੁਰੂ ਕਰ ਦਿਤੀ। ਉਸ ਕੋਲੋਂ ਜੋ ਥੋੜੀ ਬਹੁਤੀ ਫ਼ੌਜ ਇਕੱਠੀ ਹੋ ਸਕੀ, ਉਸ ਨੇ ਆਪਣੇ ਬਹਾਦਰ ਤੇ ਇਤਬਾਰੀ ਸੈਨਕ ਸ਼ਰੀਫ਼ ਭਾਈ ਦੀ ਕਮਾਨ ਹੇਠ ਮੁਕਾਬਲੇ ਲਈ ਭੇਜ ਦਿਤੀ, ਮੰਡਸੌਰ ਦੇ ਉੱਤਰ ਵਿਚ ਪਲਸੂਦਾ ਦੇ ਮੁਕਾਮ ਤੇ ਲੜਾਈ ਹੋਈ, ਜਿਸ ਵਿਚ ਚੰਦ੍ਰਾਵਤ ਪਹਿਲੇ ਹੱਲੇ ਵਿਚ ਕਾਫ਼ੀ ਅਗੇ ਵਧ ਗਏ। ਇਕ ਸਮੇਂ ਤਾਂ ਇਉਂ ਭਾਸਣ ਲਗ ਪਿਆ ਸੀ ਕਿ ਹੋਲਕਰ ਦੀਆਂ ਫ਼ੌਜਾਂ ਹਾਰੀਆਂ ਕਿ ਹਾਰੀਆਂ, ਪਰ ਅਹਿੱਲਿਆ ਬਾਈ ਦੇ ਪੱਕੇ ਇਰਾਦੇ, ਅਤੇ ਵਧੀਆ ਪ੍ਰਬੰਧ ਤੇ ਯੁਧ-ਨੀਤੀ ਦਾ ਸਦਕਾ, ਆਖ਼ਰ ਵੈਰੀਆਂ ਦੇ ਪੈਰ ਉਖੜ ਗਏ। ਇਸ ਯੁਧ ਦੀ ਤਿਆਰੀ ਅਤੇ ਅਗਵਾਈ ਦਾ ਸਾਰਾ ਜੱਸ ਅਹਿੱਲਿਆ ਬਾਈ ਨੂੰ ਹੀ ਪਹੁੰਚਦਾ ਹੈ।

1783 ਵਿਚ ਚੰਦ੍ਰਾਵਤਾਂ ਨੇ ਫੇਰ ਬਗ਼ਾਵਤ ਕਰ ਦਿਤੀ, ਪਰ ਅਹਿੱਲਿਆ ਬਾਈ ਨੇ ਬੜੀ ਤੇਜ਼ੀ ਨਾਲ ਆਪਣੀਆਂ ਫ਼ੌਜਾਂ ਭੇਜ ਕੇ ਉਨ੍ਹਾਂ ਨੂੰ ਦਬਾ ਦਿਤਾ। ਇਸ ਦੇ ਬਾਵਜੂਦ ਉਸ ਨੇ ਆਪਣੇ ਦੁਸ਼ਮਨਾਂ ਨਾਲ ਚੰਗਾ ਸਲੂਕ ਕੀਤਾ। ਪਰ ਚੰਦ੍ਰਾਵਤਾਂ ਨੂੰ ਗ਼ਲਤ ਫ਼ਹਿਮੀ ਹੋ ਗਈ ਅਤੇ ਉਨ੍ਹਾਂ ਨੇ ਆਪਣੀਆਂ ਜੰਗੀ ਤਿਆਰੀਆਂ ਨੂੰ ਜਾਰੀ ਰਖਿਆ। 1787 ਵਿਚ, ਰਾਜਪੂਤਾਂ ਨੇ ਪਹਿਲੋਂ ਸਿੰਧੀਆ ਨੂੰ ਸ਼ਿਕਸਤ ਦਿਤੀ, ਫਿਰ ਨਿੰਬਹੇਦਾ ਦੇ ਮਕਾਮ ਤੇ ਹੋਲਕਰ ਦੀਆਂ ਫ਼ੌਜਾਂ ਨੂੰ ਪਛਾੜ ਕੇ ਜਵਾਦ ਉਤੇ ਕਬਜ਼ਾ ਕਰ ਲਿਆ। ਇਸ ਨਾਲ ਚੰਦ੍ਰਾਵਤ ਚੜ੍ਹਦੀਆਂ ਕਲਾਂ ਵਿਚ ਹੋ ਗਏ। ਉਨ੍ਹਾਂ ਨੇ ਰਾਜਪੂਤਾਂ ਨਾਲ ਗਠ ਜੋੜ ਕਰ ਲਿਆ ਅਤੇ ਉਨ੍ਹਾਂ ਦੇ ਸਾਂਝੇ ਲਸ਼ਕਰ ਹੋਲਕਰ ਵਲ ਵਧਣ ਲਗ ਪਏ।

ਹੁਣ ਅਹਿੱਲਿਆ ਬਾਈ ਨੇ ਸਾਰਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲਿਆ।

ਉਸ ਨੇ ਜ਼ਰੂਰੀ ਹਦਾਇਤਾਂ ਜਾਰੀ ਕਰ ਦਿਤੀਆਂ, ਅਤੇ ਆਪਣੇ ਸਭ ਤੋਂ ਵਧ ਇਤਬਾਰੀ ਤੇ ਯੋਗ ਸਰਦਾਰਾਂ ਦੀ ਕਮਾਨ ਥੱਲੇ, ਫ਼ੌਜ ਦੇ ਕੁਝ ਦਸਤੇ ਫ਼ਰੰਟ ਤੇ ਭੇਜ ਦਿਤੇ। ਉਸ ਦੀ ਦੂਰਦਰਸ਼ੀ ਅੱਖ ਅਤੇ ਅਭਿਆਸੀ ਅਗਵਾਈ ਥੱਲੇ ਹਰ ਵੇਰਵੇ ਨੂੰ ਪੂਰੀ ਤਰ੍ਹਾਂ ਘੋਖ ਕੇ ਫ਼ੈਸਲੇ ਕੀਤੇ ਗਏ ਸਨ। ਭਰਤੀ ਮੁਹਿੰਮ ਨੂੰ ਤੇਜ਼ ਕਰ ਦਿਤਾ ਗਿਆ ਸੀ, ਅਤੇ ਸਾਮਾਨ ਦੀ ਤਿਆਰੀ ਦੀ ਚਾਲ ਵੀ ਤਿੱਖੀ ਹੋ ਗਈ ਸੀ। ਨਵੇਂ, ਰੰਗਰੂਟਾਂ ਨੂੰ ਭਰਤੀ ਕਰ ਕੇ ਬੜੀ ਬਾਕਾਇਦਗੀ ਨਾਲ ਜੰਗੀ ਮਹਾਜ਼ ਉਤੇ ਭੇਜਿਆ ਜਾ ਰਿਹਾ ਸੀ। ਜੰਮ ਕੇ ਲੜਾਈ ਹੋਈ ਜਿਸ ਵਿਚ ਦੋਹਾਂ ਧਿਰਾਂ ਦਾ ਬੜਾ ਭਾਰੀ ਨੁਕਸਾਨ ਹੋਇਆ, ਪਰ ਆਖ਼ਰ ਵਿਚ ਰਾਜਪੂਤਾਂ ਨੂੰ ਹਾਰ ਹੋਈ ਅਤੇ ਹੋਲਕਰਾਂ ਨੂੰ ਇਕ ਤਗੜੀ ਜਿੱਤ ਨਸੀਬ ਹੋਈ।

ਹੁਣ ਹੋਲਕਰ ਰਾਮਪੁਰ ਵਲ ਵਧੇ ਅਤੇ ਉਸ ਉਤੇ ਦੁਬਾਰਾ ਕਬਜ਼ਾ ਕਰ ਲਿਆ। ਚੰਦ੍ਰਾਵਤਾਂ ਨੇ ਭਜ ਕੇ 'ਆਮਦ' ਦੇ ਕਿਲ੍ਹੇ ਵਿਚ ਪਨਾਹ ਲਈ। ਪਰ ਅਜੇ ਲੜਾਈ ਜਾਰੀ ਰਖਣੀ ਜ਼ਰੂਰੀ ਸੀ। ਅਹਿੱਲਿਆ ਬਾਈ ਦੀ ਪ੍ਰਸਿੱਧ ਤੋਪ "ਜਵਾਲਾ" ਵੈਰੀਆਂ ਉਤੇ ਮੀਂਹ ਵਾਂਗ ਗੋਲੇ ਵਰ੍ਹਾ ਰਹੀ ਸੀ, ਜਿਸ ਨਾਲ ਦੁਸ਼ਮਣਾਂ ਉਤੇ ਨਿਰਾਸ਼ਾ ਦੇ ਘੋਰ ਬੱਦਲ ਮੰਡਲਾਣ ਲਗ ਪਏ ਸਨ।

ਅਗਲੇ ਦਿਨ, ਚੰਦ੍ਰਾਵਤਾਂ ਨੇ ਨਜ਼ਰ ਬਚਾ ਕੇ ਕਿਲ੍ਹੇ ਦੀ ਬਾਹਰਲੀ ਫ਼ਸੀਲ ਵਿਚ ਥਾਂ ਥਾਂ ਬਾਰੂਦ ਭਰ ਦਿਤਾ ਤਾਂ ਜੋ ਹੋਲਕਰੀ ਫ਼ੌਜਾਂ ਨੂੰ ਤਬਾਹ ਕਰ ਦੇਣ। ਪਰ ਭੈੜੀ ਕਿਸਮਤ ਅਜੇ ਵੀ ਉਨ੍ਹਾਂ ਦਾ ਪਿੱਛਾ ਕਰ ਰਹੀ ਸੀ। ਅਜੇ ਉਹ ਇਸ ਕੰਮ ਵਿਚ ਰੁਝੇ ਹੋਏ ਹੀ ਸਨ ਕਿ ਇਕ ਚਿੰਗਾਰੀ ਨਾਲ ਸਾਰੇ ਬਾਰੂਦ ਨੂੰ ਅੱਗ ਲਗ ਗਈ, ਇਕ ਜ਼ੋਰ ਦਾ ਧਮਾਕਾ ਹੋਇਆ ਜਿਸ ਨਾਲ ਪੰਜਾਹ ਰਾਜਪੂਤ ਥਾਂ ਉਤੇ ਮਰ ਗਏ। ਉੱਘਾ ਰਾਜਪੂਤ ਸਰਦਾਰ ਸੁਭਾਗ ਸਿੰਘ ਵੀ ਜ਼ਖ਼ਮੀ ਹੋ ਗਿਆ।

ਇਸ ਮੌਕੇ ਤੋਂ ਲਾਭ ਉਠਾਂਦਿਆਂ ਹੋਇਆਂ ਹੋਲਕਰਾਂ ਨੇ ਭਰਪੂਰ ਹਮਲਾ ਕਰ ਦਿਤਾ। ਸੁਭਾਗ ਸਿੰਘ ਫੜਿਆ ਗਿਆ। ਇਕ ਹੋਰ ਸਰਦਾਰ, ਭਵਾਨੀ ਸਿੰਘ, ਭਜ ਗਿਆ। ਅਹਿੱਲਿਆ ਬਾਈ ਦੇ ਹੁਕਮ ਨਾਲ, ਸੁਭਾਗ ਸਿੰਘ ਨੂੰ ਤੋਪ ਦੇ ਮੂੰਹ ਅੱਗੇ ਬੰਨ੍ਹ ਕੇ ਉਡਾ ਦਿਤਾ ਗਿਆ। ਇਸ ਨਾਲ ਬਗ਼ਾਵਤ ਇਕ ਦਮ ਖ਼ਤਮ ਹੋ ਗਈ। ਅਹਿੱਲਿਆ ਬਾਈ ਨੇ ਆਪਣੇ ਲੋਹ-ਹੱਥਾਂ ਨਾਲ ਇਸ ਨੂੰ

ਕੁਚਲ ਕੇ ਰਖ ਦਿਤਾ ਸੀ। ਰਾਮਪੁਰ ਦੇ ਸ਼ਾਸਨ ਦਾ ਪ੍ਰਬੰਧ ਕਰ ਕੇ, ਉਹ ਮਹੇਸ਼ਵਰ ਪਰਤ ਆਈ।

ਜਦੋਂ ਇਸ ਜਿੱਤ ਦੀ ਖ਼ਬਰ ਪੂਨੇ ਪਹੁੰਚੀ, ਹਰ ਕੋਈ ਖ਼ੁਸ਼ੀ ਨਾਲ ਖਿੜ ਉਠਿਆ। ਨਾਨਾ ਫਰਨਵੀਸ ਨੇ ਜਿੱਤ ਦੀ ਖ਼ੁਸ਼ੀ ਵਿਚ ਇਕ ਵਡੇ ਜਸ਼ਨ ਦਾ ਪ੍ਰਬੰਧ ਕੀਤਾ। ਅਹਿੱਲਿਆ ਬਾਈ ਦੇ ਮਾਣ ਵਿਚ ਤੋਪਾਂ ਚਲਾਈਆਂ ਗਈਆਂ। ਭਰੇ ਦਰਬਾਰ ਵਿਚ, ਉਸ ਦੀ ਮਹਿਮਾ ਕਰਦਿਆਂ ਹੋਇਆਂ, ਨਾਨਾ ਨੇ ਆਖਿਆ, "ਹੁਣ ਤੀਕ ਅਸੀਂ ਇਹੋ ਸੁਣਦੇ ਰਹੇ ਸਾਂ ਕਿ ਅਹਿੱਲਿਆ ਬਾਈ ਕਿਤਨੀ ਧਾਰਮਕ ਹੈ, ਪਰ ਅੱਜ ਪਤਾ ਲੱਗਾ ਹੈ ਕਿ ਉਹ ਕਿਤਨੀ ਬਹਾਦਰ ਵੀ ਹੈ। ਅੱਜ ਅਸਾਂ ਜਾਣਿਆਂ ਹੈ ਕਿ ਮਹੇਸ਼ਵਰ ਵਿਚ ਨਰਬਦਾ ਨਦੀ ਦੇ ਤੱਟ ਉਤੇ ਪੂਨੇ ਜਾਣ ਵਾਲਾ ਪਵਿੱਤਰ ਦਰਵਾਜ਼ਾ ਖੜਾ ਕਰ ਦਿਤਾ ਗਿਆ ਹੈ।

ਰਾਮਪੁਰ ਦੇ ਚੰਦ੍ਰਾਵਤਾਂ ਨੇ ਤਿੰਨ ਵਾਰ ਬਗ਼ਾਵਤ ਕੀਤੀ। ਤਿੰਨੋ ਵਾਰ ਤੁਕੋਜੀ ਰਾਉ ਫ਼ੌਜਾਂ ਨੂੰ ਲੈ ਕੇ ਬਾਹਰ ਗਿਆ ਹੋਇਆ ਸੀ। ਪਰ ਇਸ ਦੇ ਬਾਵਜੂਦ, ਅਹਿੱਲਿਆ ਬਾਈ ਨੇ ਤਿੰਨੋ ਵਾਰੀ ਹੀ ਦੁਸ਼ਮਣਾਂ ਨੂੰ ਭਾਰੀ ਸ਼ਿਕਸਤ ਦਿਤੀ ਸੀ। ਇਸ ਨਾਲ ਉਸ ਦੀ ਸ਼ੁਹਰਤ ਚਾਰ ਚੁਫੇਰੇ ਫੈਲ ਗਈ। ਉਸ ਦੀ ਰਾਜਸੀ ਸੂਝ, ਯੋਗ ਅਗਵਾਈ, ਅਤੇ ਯੁੱਧ ਲੜਨ ਦੀ ਵਡੀ ਯੋਗਤਾ ਦੀਆਂ ਗੱਲਾਂ ਘਰ ਘਰ ਹੋਣ ਲਗ ਪਈਆਂ ਸਨ।

## ਪੰਜ ਕੁਵੇਲੀਆਂ ਮੌਤਾਂ

ਮੁਕਤਾ ਬਾਈ ਦਾ ਕੇਵਲ ਇਕੋ ਪੁੱਤਰ ਸੀ, ਨੱਥੂ, ਜੋ ਆਪਣੀ ਦਾਦੀ ਦੀ ਅੱਖ ਦਾ ਤਾਰਾ ਸੀ। ਅਹਿੱਲਿਆ ਬਾਈ ਨੇ ਉਸ ਨੂੰ ਆਪਣੇ ਕੋਲ ਹੀ ਰਖਿਆ ਤੇ ਰੀਝਾਂ ਨਾਲ ਪਾਲਿਆ ਸੀ। ਉਸ ਦੀ ਦਿਲੀ ਇੱਛਾ ਸੀ ਕਿ ਉਸ ਮਗਰੋਂ ਉਹੀ ਤਖ਼ਤ ਉਤੇ ਬੈਠੇ। ਪਰ ਉਸ ਨੂੰ ਕੀ ਪਤਾ ਸੀ ਕਿ ਕਿਸਮਤ ਵਿਚ ਇਹ ਨਹੀਂ ਸੀ ਲਿਖਿਆ ਹੋਇਆ।

ਇਕ ਦਿਨ ਉਹ ਬੀਮਾਰ ਪੈ ਗਿਆ। ਤਜਰਬੇਕਾਰ ਹਕੀਮਾਂ ਦੇ ਇਲਾਜ

ਦੇ ਬਾਵਜੂਦ ਉਸ ਦੀ ਹਾਲਤ ਭੈੜੀ ਹੀ ਹੁੰਦੀ ਚਲੀ ਗਈ। ਉਸ ਨੂੰ ਤਪਦਿਕ ਹੋ ਗਿਆ। ਪ੍ਰਸਿੱਧ ਹਕੀਮਾਂ ਨੂੰ ਦੂਰ ਦੂਰ ਤੋਂ ਬੁਲਾਇਆ ਗਿਆ, ਅਤੇ ਜੋ ਇਲਾਜ ਵੀ ਹੋ ਸਕਦਾ ਸੀ ਕੀਤਾ ਗਿਆ। ਅਹਿੱਲਿਆ ਬਾਈ, ਕਿੰਨਾ ਕਿੰਨਾ ਚਿਰ ਉਸ ਲਈ ਅਰਦਾਸਾਂ ਕਰਦੀ ਰਹਿੰਦੀ। ਉਸ ਨੇ ਦਸ ਹਜ਼ਾਰ ਰੁਪਏ ਵੀ ਦਾਨ ਕੀਤੇ, ਪਰ ਕੋਈ ਫ਼ਰਕ ਨਾ ਪਿਆ। ਨੱਥੂ ਦੀ ਹਾਲਤ ਖ਼ਰਾਬ ਹੀ ਹੁੰਦੀ ਗਈ, ਅਤੇ 15 ਸਤੰਬਰ, 1787 ਵਾਲੇ ਦਿਨ ਉਸ ਨੇ ਪ੍ਰਾਣ ਤਿਆਗ ਦਿਤੇ। ਉਸ ਦੀਆਂ ਦੋਵੇਂ ਪਤਨੀਆਂ ਸਤੀ ਹੋ ਗਈਆਂ।

ਨੱਥੂ ਦੀ ਮੌਤ ਨੇ ਸਾਰੇ ਪਰਵਾਰ ਨੂੰ ਗ਼ਮ ਦੇ ਸਮੁੰਦਰ ਵਿਚ ਡੋਬ ਦਿਤਾ। ਕੁਝ ਚਿਰ ਲਈ ਅਹਿੱਲਿਆ ਬਾਈ ਦੀ ਮਾਨਸਕ ਸ਼ਾਂਤੀ ਖ਼ਤਮ ਹੋ ਗਈ। ਮੁੰਡੇ ਦੇ ਮਾਪੇ, ਜਾਣੋ, ਗ਼ਮਾਂ ਦੇ ਪਹਾੜ ਥੱਲੇ ਲਿਤੜ ਗਏ ਹੋਣ। ਉਨ੍ਹਾਂ ਦੀ ਦਸ਼ਾ ਨੇ ਸਾਰਿਆਂ ਨੂੰ ਫ਼ਿਕਰਮੰਦ ਕਰ ਦਿਤਾ ਸੀ। ਵਿਸ਼ੇਸ਼ ਕਰਕੇ ਉਸ ਦਾ ਪਿਤਾ, ਖ਼ੁਸ਼ਵੰਤ ਰਾਉ ਤਾਂ ਬੇਹਦ ਵਿਆਕੁਲ ਹੋ ਗਿਆ ਸੀ। ਉਹ ਰਾਤ ਦਿਨ ਪੀੜਾ ਨਾਲ ਕਲਵਲ ਹੁੰਦਾ ਰਹਿੰਦਾ। ਆਖ਼ਰ ਉਹ ਗ਼ਮ ਨਾਲ ਬੀਮਾਰ ਪੈ ਗਿਆ, ਜਿਸ ਵਿਚੋਂ ਉਹ ਮੁੜ ਕੇ ਨਾ ਉਠਿਆ। 3 ਦਸੰਬਰ, 1791 ਨੂੰ ਉਹ ਸੁਰਗਪੁਰੀ ਸਿਧਾਰ ਗਿਆ।

ਵਿਚਾਰੀ ਮੁਕਤਾ ਬਾਈ ਵਿਧਵਾ ਹੋ ਗਈ। ਸਾਰੀ ਪਰਜਾ ਇਕ ਵਾਰੀ ਹੋਰ ਗ਼ਮ ਵਿਚ ਡੁਬ ਗਈ। ਪੂਰੀ ਕੋਸ਼ਸ਼ ਦੇ ਬਾਵਜੂਦ ਅਹਿੱਲਿਆ ਬਾਈ ਦੇ ਅੱਥਰੂ ਨਹੀਂ ਸਨ ਰੁਕਦੇ। ਮਾਂ ਲਈ ਇਸ ਤੋਂ ਵਡੀ ਪੀੜਾ ਹੋਰ ਕੀ ਹੋ ਸਕਦੀ ਸੀ ? ਮੁਕਤਾ ਬਾਈ ਨੇ ਸਤੀ ਹੋਣ ਦਾ ਫ਼ੈਸਲਾ ਕਰ ਲਿਆ। ਜਦੋਂ ਅਹਿੱਲਿਆ ਬਾਈ ਨੇ ਧੀ ਦੇ ਇਸ ਫ਼ੈਸਲੇ ਦੀ ਖ਼ਬਰ ਸੁਣੀ ਤਾਂ ਉਹ ਪਾਗਲ ਹੋ ਗਈ। ਮੁਕਤਾ ਬਾਈ ਉਸ ਦੀ ਬਿਰਧ ਅਵਸਥਾ ਦੀ ਇਕੋ ਇਕ ਟੇਕ ਸੀ। ਹੋਰ ਸਾਰੇ ਵੀ ਇਕ ਇਕ ਕਰ ਕੇ ਤੁਰ ਚੁਕੇ ਸਨ — ਉਸ ਦਾ ਸਹੁਰਾ, ਪਤੀ, ਪੁੱਤਰ, ਨੂੰਹਾਂ ਪੋਤਾ ਤੇ ਉਸ ਦੀਆਂ ਵਹੁਟੀਆਂ, ਅਤੇ ਉਸ ਦਾ ਜਵਾਈ। ਹੁਣ ਇਕੱਲੀ ਉਸ ਦੀ ਧੀ ਹੀ ਬਾਕੀ ਰਹਿ ਗਈ ਸੀ, ਅਤੇ ਉਸ ਨੇ ਵੀ ਸਤੀ ਹੋਣ ਦਾ ਫ਼ੈਸਲਾ ਕਰ ਲਿਆ ਸੀ।

ਅਹਿੱਲਿਆ ਬਾਈ ਨੇ ਉਸ ਨੂੰ ਰੋਕਣ ਦਾ ਹਰ ਸੰਭਵ ਜਤਨ ਕੀਤਾ। ਪਰ ਦਿਲ-ਚੀਰਵੀਆਂ ਫ਼ਰਿਆਦਾਂ ਵੀ ਮੁਕਤਾ ਬਾਈ ਨੂੰ ਉਸ ਦੇ ਇਰਾਦੇ ਤੋਂ

ਹਟਾ ਨਾ ਸਕੀਆਂ। ਉਹ ਆਖ਼ਰ ਤਕ ਆਪਣੇ ਪ੍ਰਣ ਤੇ ਕਾਇਮ ਰਹੀ।

ਜਸਵੰਤ ਰਾਉ ਦਾ ਅੰਤਿਮ ਚਲਾਣਾ ਬੜਾ ਦਰਦਨਾਕ ਸੀ। ਉਸ ਦੇ ਸਾਰੇ ਸੰਬੰਧੀ, ਰਾਜ ਦੇ ਸਮੂਹ ਕਰਮਚਾਰੀ, ਬ੍ਰਾਹਮਣਾਂ ਦੀ ਇਕ ਵਡੀ ਭੀੜ, ਅਤੇ ਹੋਰ ਹਜ਼ਾਰਾਂ ਲੋਕ ਉਸ ਦੇ ਨੜੋਏ ਨਾਲ ਜਾ ਰਹੇ ਸਨ। ਹਰ ਕੋਈ ਗ਼ਮਗੀਨ ਸੀ। ਮੁਕਤਾਬਾਈ, ਅਰਥੀ ਦੇ ਮਗਰ ਮਗਰ ਤੁਰ ਰਹੀ ਸੀ। ਉਸ ਦੇ ਆਖ਼ਰੀ ਦਰਸ਼ਨਾਂ ਲਈ, ਅਣਗਿਣਤ ਲੋਕ, ਦੂਰੋਂ ਦੂਰੋਂ ਚਲ ਕੇ ਮਹੇਸ਼ਵਰ ਵਿਚ ਪਹੁੰਚ ਗਏ ਸਨ। ਮਾਂ ਅਹਿੱਲਿਆ ਬਾਈ ਵੀ ਧੀ ਦੇ ਨਾਲ ਨਾਲ ਹੀ ਤੁਰੀ ਜਾ ਰਹੀ ਸੀ।

ਮਹੇਸ਼ਵਰ ਵਿਚ, ਨਰਬਦਾ ਨਦੀ ਦੇ ਕੰਢੇ ਚਿਤਾ ਤਿਆਰ ਸੀ ਜਿਸ ਉਤੇ ਯਸ਼ਵੰਤ ਰਾਉ ਦੀ ਅਰਥੀ ਰੱਖੀ ਹੋਈ ਸੀ। ਮੁਕਤਾ ਬਾਈ ਵੀ ਚਿਤਾ ਉਤੇ ਬਹਿ ਗਈ ਅਤੇ ਉਸ ਨੇ ਪਤੀ ਦਾ ਸਿਰ ਆਪਣੀ ਗੋਦੀ ਵਿਚ ਰਖ ਲਿਆ। ਫਿਰ, ਮੰਤਰ ਉਚਾਰੇ ਗਏ ਅਤੇ ਅਵਸਰ ਅਨੁਕੂਲ ਕੀਰਤਨ ਆਰੰਭਿਆ ਗਿਆ। ਚਿਤਾ ਨੂੰ ਅੱਗ ਲਾ ਦਿਤੀ ਗਈ। ਛੇਤੀ ਹੀ ਅਲੰਬੇ ਨਿਕਲਣ ਲਗ ਪਏ। "ਸਤੀ ਮਾਤਾ ਦੀ ਜੈ!" ਦੀਆਂ ਆਵਾਜ਼ਾਂ ਨਾਲ ਆਕਾਸ਼ ਗੂੰਜ ਉਠਿਆ। ਅਹਿੱਲਿਆ ਬਾਈ ਇਸ ਦ੍ਰਿਸ਼ ਨੂੰ ਸਹਾਰ ਨਾ ਸਕੀ, ਅਤੇ ਬੇਹੋਸ਼ ਹੋ ਗਈ। ਉਸ ਨੂੰ ਇਸ ਦਰਦਨਾਕ ਦਸ਼ਾ ਵਿਚ ਦੇਖ ਕੇ ਹਰ ਕੋਈ ਗ਼ਮਗੀਨ ਹੋ ਗਿਆ।

## ਅੰਤਿਮ ਪਲ

ਪੁੱਤਰੀ ਦੀ ਮ੍ਰਿਤੂ ਨੇ ਅਹਿੱਲਿਆ ਬਾਈ ਦੀਆਂ ਸਭ ਪੁਰਾਣੀਆਂ ਪੀੜਾਂ ਜਗਾ ਦਿਤੀਆਂ। ਉਸ ਨੂੰ ਆਪਣੀ ਧੀ ਦੀ ਯਾਦ ਆਈ, ਅਤੇ ਫਿਰ ਉਨ੍ਹਾਂ ਨਿਕਟੀ ਤੇ ਪਿਆਰੇ ਸੰਬੰਧੀਆਂ ਦਾ ਖ਼ਿਆਲ ਆਇਆ ਜੋ ਇਕ ਇਕ ਕਰ ਕੇ ਉਸ ਨੂੰ ਵਿਛੋੜਾ ਦੇ ਗਏ ਸਨ। ਇਹ ਸੋਚ ਕੇ ਉਹ ਫਿੱਸ ਪਈ। ਉਸ ਦੀ ਇਹ ਦਸ਼ਾ ਦੇਖੀ ਨਹੀਂ ਸੀ ਜਾ ਸਕਦੀ। ਹਰ ਇਕ ਨੇ ਉਸ ਨੂੰ ਤਸੱਲੀ ਦੇਣ ਅਤੇ ਸ਼ਾਂਤ ਕਰਨ ਦਾ ਜਤਨ ਕੀਤਾ, ਪਰ ਉਸ ਉਤੇ ਕੋਈ ਅਸਰ ਨਾ ਹੋਇਆ।

ਉਸ ਦਾ ਗ਼ਮ ਵਧਦਾ ਹੀ ਗਿਆ। ਉਸ ਦੀ ਕਿਸੇ ਚੀਜ਼ ਵਿਚ ਦਿਲਚਸਪੀ ਨਹੀਂ ਸੀ ਰਹੀ। ਉਹ ਇਕੋ ਥਾਂ ਪਈ ਰਹਿੰਦੀ, ਜੀਊਂਦੀ, ਪਰ ਮੋਇਆਂ ਨਾਲੋਂ ਵੀ ਬਦਤਰ। ਤਿੰਨ ਦਿਨ ਤੇ ਤਿੰਨ ਰਾਤਾਂ ਉਸ ਨੇ ਅੰਨ ਮੂੰਹ ਨੂੰ ਨਾ ਲਾਇਆ। ਉਸ ਦਾ ਸ਼ਾਂਤ ਹੋਣਾ ਅਸੰਭਵ ਸੀ।

ਪਰ ਆਖ਼ਰ, ਜਿਵੇਂ ਕਿ ਅਕਸਰ ਹੁੰਦਾ ਹੈ, ਉਸ ਨੇ ਸੰਤੋਖ ਤੇ ਸਿਆਣਪ ਤੋਂ ਕੰਮ ਲਿਆ। ਉਸ ਨੂੰ ਫਿਰ ਕਰਤੱਵ-ਪਾਲਣ ਦਾ ਖ਼ਿਆਲ ਆਇਆ। ਉਹ ਹੰਭਲਾ ਮਾਰ ਕੇ ਜਜ਼ਬਾਤ ਦੀ ਜਕੜ 'ਚੋਂ ਮੁਕਤ ਹੋ ਗਈ ਅਤੇ ਮੁੜ ਕੇ ਰਾਜ-ਪ੍ਰਬੰਧ ਤੇ ਲੋਕ-ਭਲਾਈ ਦੇ ਕੰਮਾਂ ਵਿਚ ਜੁਟ ਗਈ।

ਹੁਣ ਤੀਕ ਉਹ ਕਾਫ਼ੀ ਬਿਰਧ ਹੋ ਚੁਕੀ ਸੀ। ਉਹ ਸੁਤਰਾਂ ਨੂੰ ਟੱਪ ਗਈ ਸੀ। ਅਸਹਿ ਸੱਟਾਂ ਨੇ ਜੋ ਉਸ ਨੂੰ ਸਹਿਣੀਆਂ ਪਈਆਂ, ਅਤੇ ਬਿਖੜੇ ਜੀਵਨ ਨੇ ਜੋ ਉਸ ਨੂੰ ਜੀਊਣਾ ਪਿਆ, ਉਸ ਨੂੰ ਬਹੁਤ ਕਮਜ਼ੋਰ ਕਰ ਦਿਤਾ ਸੀ। ਉਸ ਦਾ ਮਨੁੱਖੀ ਸਰੀਰ ਆਖ਼ਰ ਕਦ ਤੀਕ ਬਰਦਾਸ਼ਤ ਕਰੀ ਜਾਂਦਾ। ਹੁਣ ਉਹ ਅਕਸਰ ਬੀਮਾਰ ਰਹਿਣ ਲਗ ਪਈ ਸੀ।

13 ਅਗਸਤ, 1795 ਦਾ ਦਿਨ ਸੀ। ਉਹ ਆਪਣੇ ਮਹੇਸ਼ਵਰ ਵਾਲੇ ਘਰ ਵਿਚ ਸੀ। ਉਹ ਇਕ ਸਾਧਾਰਨ ਜਿਹੀ ਬੀਮਾਰੀ ਲੰਘਾ ਕੇ ਹਟੀ ਸੀ, ਪਰ ਉਸ ਨੂੰ ਇਉਂ ਭਾਸਣ ਲਗ ਪਿਆ ਸੀ ਕਿ ਉਸ ਦਾ ਅੰਤ ਨੇੜੇ ਆਉਣ ਵਾਲਾ ਹੈ। ਸਾਵਣ ਦਾ ਮਹੀਨਾ ਸੀ। ਉਸ ਨੇ ਬਾਰਾਂ ਹਜ਼ਾਰ ਬ੍ਰਾਹਮਣਾਂ ਨੂੰ ਭੋਜ ਦੇਣ ਦਾ ਫ਼ੈਸਲਾ ਕੀਤਾ। ਉਸ ਨੇ ਢੇਰ ਧਨ ਦਾਨ ਕੀਤਾ ਅਤੇ ਕੁਝ ਹੋਰ ਰਸਮਾਂ ਵੀ ਸਿਰੇ ਚਾੜ੍ਹੀਆਂ ਜੋ ਆਮ ਤੌਰ ਤੇ ਅੰਤ ਨੇੜੇ ਆਉਣ ਸਮੇਂ ਕੀਤੀਆਂ ਜਾਂਦੀਆਂ ਹਨ। ਫਿਰ ਉਸ ਨੇ ਸਾਰਿਆਂ ਪਾਸਿਆਂ ਤੋਂ ਆਪਣਾ ਧਿਆਨ ਸਮੇਟ ਲਿਆ ਅਤੇ ਪਰਮਾਤਮਾ ਦੇ ਚਰਨਾਂ ਉਤੇ ਜੋੜ ਦਿਤਾ। ਉਹ ਈਸ਼ਵਰ ਦੇ ਅਨੇਕਾਂ ਪਵਿੱਤਰ ਨਾਂਵਾਂ ਦਾ ਜਾਪ ਕਰਦੀ ਰਹੀ, ਅਤੇ ਕੁਝ ਚਿਰ ਮਗਰੋਂ ਪੂਰਨ ਸ਼ਾਂਤੀ ਵਿਚ ਪਰਲੋਕ ਸਿਧਾਰ ਗਈ।

ਉਸ ਦੀ ਪਵਿੱਤਰ ਗਾਂ ਨੇ ਵੀ ਐਨ ਉਸੇ ਵੇਲੇ ਆਪਣੇ ਪ੍ਰਾਣ ਤਿਆਗੇ। ਉਹ ਨੇਮ ਨਾਲ ਰੋਜ਼ ਅੰਮ੍ਰਿਤ ਵੇਲੇ ਉਠ ਕੇ ਇਸ ਗਾਂ ਦੇ ਦਰਸ਼ਨ ਕਰਿਆ ਕਰਦੀ ਸੀ।

ਉਸ ਦੀ ਮ੍ਰਿਤੂ ਦੀ ਖ਼ਬਰ ਛੇਤੀ ਹੀ ਸਾਰੇ ਪਾਸੇ ਫੈਲ ਗਈ ਅਤੇ ਹਰ ਪਾਸੇ

ਗ਼ਮ ਦੇ ਬੱਦਲ ਛਾ ਗਏ। ਹਰ ਪ੍ਰਕਾਰ ਦੇ ਲੋਕ, ਕੀ ਬੁੱਢੇ ਤੇ ਕੀ ਜਵਾਨ, ਗ਼ਮਗੀਨ ਤੇ ਬੇਚੈਨ ਹੋ ਗਏ। ਹਰ ਇਕ ਵਿਅਕਤੀ ਇਉਂ ਅਨੁਭਵ ਕਰ ਰਿਹਾ ਸੀ, ਜਾਣੋ ਉਸ ਦੀ ਆਪਣੀ ਪਿਆਰੀ ਮਾਂ ਗੁਜ਼ਰ ਗਈ ਹੋਵੇ। ਹਰ ਅੱਖ ਦੇ ਸਾਹਮਣੇ ਉਸ ਦੀ ਸ਼ਕਲ ਸੀ, ਅਤੇ ਹਰ ਜੀਭ ਤੇ ਉਸ ਦੀ ਚਰਚਾ।

## ਇਕ ਅਤਿ ਉੱਚਾ ਧਾਰਮਕ ਜੀਵਨ

ਅਹਿੱਲਿਆ ਬਾਈ, ਹਰ ਦ੍ਰਿਸ਼ਟੀ ਤੋਂ ਇਕ ਧਾਰਮਕ ਇਸਤਰੀ ਸੀ। ਧਰਮ ਹੀ ਉਸ ਦੇ ਲਈ ਸਭ ਕੁਝ ਸੀ। ਉਸ ਨੇ ਜੋ ਕੁਝ ਵੀ ਕੀਤਾ ਉਸ ਦਾ ਆਧਾਰ ਧਰਮ ਹੀ ਸੀ। ਬਚਪਨ ਵਿਚ, ਉਸ ਨੂੰ ਮਾਪਿਆਂ, ਮੰਦਰਾਂ ਅਤੇ ਉਹਨਾਂ ਵਿਚਲੀਆਂ ਮੂਰਤੀਆਂ ਨੇ ਬਹੁਤ ਪ੍ਰਭਾਵਿਤ ਕੀਤਾ ਸੀ। ਇਹ ਪ੍ਰਭਾਵ ਵਧਦਾ ਹੀ ਗਿਆ ਸੀ। ਉਸ ਦਾ ਕਦੀ ਵੀ ਧਰਮ ਵਿਚ ਵਿਸ਼ਵਾਸ ਨਹੀਂ ਸੀ ਡੋਲਿਆ। ਭਾਵੇਂ ਇਕ ਗ਼ਰੀਬ ਘਰਾਨੇ ਵਿਚ ਜਨਮ ਲੈ ਕੇ ਉਹ ਰਾਣੀ ਦੀ ਉੱਚੀ ਪਦਵੀ ਤਕ ਪਹੁੰਚ ਗਈ ਸੀ, ਤਾਂ ਵੀ ਉਸ ਦੀ ਧਾਰਮਕ ਸ਼ਰਧਾ ਵਿਚ ਰੰਚਕ ਮਾਤਰ ਫ਼ਰਕ ਨਹੀਂ ਸੀ ਪਿਆ।

ਉਹ ਧਰਮ ਨੂੰ ਅਸਲੀ ਅਰਥਾਂ ਵਿਚ ਸਮਝਦੀ ਸੀ। ਉਸ ਦਾ ਪੱਕਾ ਵਿਸ਼ਵਾਸ ਸੀ ਕਿ ਜੋ ਚੀਜ਼ ਇਸ ਜੀਵਨ ਵਿਚ ਕਿਸੇ ਵਿਅਕਤੀ ਜਾਂ ਸਮਾਜ ਨੂੰ ਉੱਨਤ ਕਰਦੀ ਹੈ, ਅਤੇ ਅਗਲੇ ਜੀਵਨ ਵਿਚ ਮੁਕਤੀ ਦਾਨ ਕਰਦੀ ਹੈ, ਧਰਮ ਹੀ ਹੈ। ਉਹ ਅਨੁਭਵ ਕਰਦੀ ਸੀ ਕਿ ਇਕ ਧਰਮ-ਪ੍ਰਾਇਣ ਜੀਵਨ ਹੀ ਅੰਤ੍ਰੀਵ ਆਨੰਦ ਦੇ ਸਕਦਾ ਹੈ, ਅਤੇ ਮਨੁੱਖੀ ਹੋਂਦ ਨੂੰ ਸਾਰਥਕ ਬਣਾ ਸਕਦਾ ਹੈ। ਇਸ ਦੇ ਮੁਕਾਬਲੇ ਵਿਚ ਧਰਮ ਤੋਂ ਸਖਣਾ ਜੀਵਨ ਨਿਘਾਰ ਵਲ ਲਿਜਾਂਦਾ ਅਤੇ ਮਨੁੱਖ ਵਿਚ ਉਹ ਸਾਰੀਆਂ ਨੀਵੀਆਂ ਬਿਰਤੀਆਂ ਉਤਪੰਨ ਕਰ ਦੇਂਦਾ ਹੈ ਜੋ ਅੰਤ ਵਿਚ ਉਸ ਦੇ ਦੁੱਖ ਦਾ ਕਾਰਨ ਬਣਦੀਆਂ ਹਨ। ਧਰਮ ਦਾ ਤਿਆਗ ਕਰਨ ਸਾਰ ਹਰ ਪ੍ਰਕਾਰ ਦੀਆਂ ਬੁਰਾਈਆਂ ਤੇ ਮੁਸੀਬਤਾਂ ਪੈਦਾ ਹੋ ਜਾਂਦੀਆਂ ਹਨ। ਉਸ ਦਾ ਨਿਸਚਾ ਸੀ ਕਿ ਧਰਮ ਦੀ ਰੱਖਿਆ ਕਰੋਗੇ ਤਾਂ

ਉਹ ਤੁਹਾਡੀ ਰੱਖਿਆ ਕਰੇਗਾ ਅਤੇ ਜੇ ਉਸ ਦਾ ਨਾਸ ਕਰੋਗੇ ਤਾਂ ਉਹ ਤੁਹਾਡਾ ਨਾਸ ਕਰ ਦੇਵੇਗਾ। ਉਹ ਬੜੇ ਨੇਮ ਨਾਲ ਧਰਮ ਉਤੇ ਧਿਆਨ ਜੋੜਦੀ ਅਤੇ ਧਾਰਮਕ ਗ੍ਰੰਥਾਂ ਦਾ ਪਾਠ ਸੁਣਦੀ, ਕਿਉਂਕਿ ਉਸ ਨੂੰ ਪੂਰਨ ਵਿਸ਼ਵਾਸ ਸੀ ਕਿ ਧਰਮ-ਗ੍ਰੰਥਾਂ ਵਿਚ ਹੀ ਧਰਮ ਦੇ ਅਸਲੀ ਅਰਥ ਬੰਦ ਹਨ। ਕੇਵਲ ਧਰਮ-ਸ਼ਾਸਤਰ ਹੀ ਦਸ ਸਕਦੇ ਹਨ ਕਿ ਧਰਮ ਕੀ ਹੈ, ਉਸ ਦਾ ਆਦੇਸ਼ ਕੀ ਹੈ, ਅਤੇ ਉਸ ਨੂੰ ਕਿਵੇਂ ਸਮਝਿਆ ਤੇ ਸਿੰਜਰਿਆ ਜਾ ਸਕਦਾ ਹੈ।

ਅਹਿੱਲਿਆ ਬਾਈ ਨੇ ਆਪਣੇ ਜੀਵਨ ਨੂੰ ਸੱਚੇ ਅਰਥਾਂ ਵਿਚ ਧਾਰਮਕ ਬਣਾ ਲਿਆ ਸੀ। ਹਿੰਦੂਆਂ ਦੇ ਵਿਸ਼ਵਾਸ ਅਨੁਸਾਰ ਧਰਮ, ਸਭਿਆਚਾਰ ਤੇ ਜੀਵਨ ਸੰਗਠਿਤ ਰੂਪ ਵਿਚ ਹੀ ਵਿਕਾਸ਼ ਕਰਦੇ ਹਨ। ਜੇ ਇਕ ਡਿਗ ਪਵੇ ਤਾਂ ਬਾਕੀ ਦੇ ਅੰਗ ਖੜੇ ਨਹੀਂ ਰਹਿ ਸਕਦੇ। ਧਰਮ ਤੇ ਜੀਵਨ ਦਾ ਸੰਤੁਲਿਤ ਸੰਜੋਗ ਹੀ ਹਿੰਦੂ ਸੰਸਕ੍ਰਿਤੀ ਦੀ ਆਧਾਰ ਸ਼ਿਲਾ ਹੈ। ਇਸ ਦ੍ਰਿਸ਼ਟੀ ਤੋਂ, ਅਹਿੱਲਿਆ ਬਾਈ ਦੇ ਜੀਵਨ ਦਾ ਹਰ ਪਲ, ਅਤੇ ਉਸ ਦਾ ਹਰ ਇਕ ਕਰਮ, ਧਾਰਮਕ ਸੀ, ਅਤੇ ਇਸ ਲਈ ਬੜਾ ਆਤਮਕ ਸੀ। ਧਰਮ ਤੇ ਈਸ਼ਵਰ ਲਈ ਤੀਬਰ ਤਾਘ ਅਤੇ ਇਨ੍ਹਾਂ ਦੋਹਾਂ ਵਿਚ ਡੂੰਘਾ ਨਿਸਚਾ ਹੀ ਆਤਮਕਤਾ ਹੈ, ਅਤੇ ਇਹ ਆਤਮਕਤਾ ਹੀ ਹਿੰਦੂ ਸਭਿਆਚਾਰ ਦੀ ਨੀਂਹ ਹੈ। ਇਹ ਜੀਵਨ ਨੂੰ ਪ੍ਰਸੰਨ ਤੇ ਸਾਰਥਿਕ ਬਣਾਉਂਦੀ ਹੈ। ਅਹਿੱਲਿਆ ਬਾਈ ਦਾ ਸਾਰਾ ਜੀਵਨ ਏਸੇ ਆਤਮਕ ਪੱਧਰ ਉਤੇ ਗੁਜ਼ਰਿਆ ਸੀ, ਅਤੇ ਇਹੋ ਕਾਰਨ ਹੈ ਕਿ ਉਸ ਦਾ ਜੀਵਨ ਲੋਕਾਂ ਲਈ ਇਕ ਪੂਰਨਾ ਬਣ ਗਿਆ ਸੀ।

ਡੂੰਘੀਆਂ ਧਾਰਮਕ ਰੁਚੀਆਂ ਦੀ ਮਾਲਕ ਹੋਣ ਕਰ ਕੇ ਉਹ ਕਰਤੱਵ ਪਾਲਣ ਦਾ ਬੜਾ ਖ਼ਿਆਲ ਰਖਦੀ ਸੀ। ਹਿੰਦੂ ਸਭਿਅਚਾਰ ਵਿਚ, ਕਰਤੱਵ ਪਾਲਣ ਨੂੰ ਬੜੀ ਮਾਣ ਵਾਲੀ ਗੱਲ ਮੰਨਿਆ ਗਿਆ ਹੈ। ਵਾਸਤਵ ਵਿਚ, ਇਹ ਹਿੰਦੂ ਧਰਮ ਦਾ ਇਕ ਬੁਨਿਆਦੀ ਲੱਛਣ ਹੈ. ਕੰਮ ਕੀਤੇ ਬਿਨਾਂ ਜੀ ਸਕਣਾ ਅਸੰਭਵ ਹੈ, ਪਰ ਮਨੁੱਖ ਦੇ ਕਰਮ, ਧਰਮ ਦੇ ਅਨੁਕੂਲ ਹੀ ਹੋਣੇ ਚਾਹੀਦੇ ਹਨ। ਧਰਮ ਦੇ ਪ੍ਰਤੀਕੂਲ ਕਰਮ ਅਵੱਸ਼ ਹੀ ਸਵਾਰਥੀ ਹੁੰਦੇ ਹਨ ਅਤੇ ਅਨੰਦ ਪੈਦਾ ਕਰਨ ਦੀ ਸਮਰਥਾ ਨਹੀਂ ਰਖਦੇ। ਆਪਣਾ ਕਰਤੱਵ ਸਮਝ ਕੇ ਧਰਮ ਅਨੁਸਾਰ ਕੀਤੇ ਸਦ ਕਰਮ ਨੂੰ ਭਾਰਤ ਵਿਚ 'ਯੋਗ' ਕਹਿੰਦੇ

ਹਨ । ਇਸ ਦ੍ਰਿਸ਼ਟੀਕੋਣ ਤੋਂ ਦੇਖਿਆਂ, ਅਹਿੱਲਿਆ ਬਾਈ ਦਾ ਜੀਵਨ ਇਕ ਕਰਮ-ਯੋਗੀ ਦਾ ਜੀਵਨ ਸੀ ।

ਅਹਿੱਲਿਆ ਬਾਈ ਨੇ ਆਪਣੇ ਜੀਵਨ ਵਿਚ ਜਿਤਨੀਆਂ ਮੁਸੀਬਤਾਂ ਦਾ ਮੁਕਾਬਲਾ ਕੀਤਾ ਹੈ, ਸ਼ਾਇਦ ਹੋਰ ਕਿਸੇ ਨੇ ਨਹੀਂ ਕੀਤਾ । ਉਹ ਬੜੀਆਂ ਭਾਰੀਆਂ ਆਪੱਤੀਆਂ ਦਾ ਪੂਰਨ ਦ੍ਰਿੜ੍ਹਤਾ ਨਾਲ ਮੁਕਾਬਲਾ ਕਰਦੀ ਰਹੀ । ਇਸ ਦਾ ਕਾਰਨ ਉਸ ਦਾ ਈਸ਼ਵਰ ਵਿਚ ਅਟੱਲ ਨਿਸਚਾ ਸੀ । ਉਹ ਹਰ ਖ਼ਤਰੇ ਤੇ ਮੁਸੀਬਤ ਨੂੰ ਪ੍ਰਭੂ ਦੀ ਇੱਛਾ ਕਰ ਕੇ ਮੰਨਦੀ ਸੀ । ਇਹੋ ਕਾਰਨ ਹੈ ਕਿ ਕਰਤੱਵ ਦੇ ਰਸਤੇ ਉਤੇ ਉਸ ਦੇ ਪੈਰ ਕਦੀ ਵੀ ਨਹੀਂ ਸਨ ਡਗਮਗਾਏ । ਦੁੱਖਾਂ ਦੀ ਅਗਨੀ ਅਤੇ ਨਿਰਦਈ ਸਥਿਤੀਆਂ ਦੀਆਂ ਲਾਟਾਂ ਵਿਚੋਂ ਲੰਘ ਕੇ ਉਹ ਅਤਿ ਪਾਵਨ ਅਤੇ ਲਗ ਪਗ ਦੈਵੀ ਪਵਿੱਤਰਤਾ ਦਾ ਰੂਪ ਬਣ ਗਈ ਸੀ । ਸਵੈ-ਤਿਆਗ ਦੇ ਲਗਾਤਾਰ ਅਭਿਆਸ ਨਾਲ ਉਸ ਦੀ ਸ਼ਖ਼ਸੀਅਤ ਬੇਹਦ ਆਕਰਸ਼ਕ, ਪ੍ਰੇਰਣਾਦਾਇਕ ਤੇ ਚੰਗਾ ਪ੍ਰਭਾਵ ਪਾਉਣ ਵਾਲੀ ਬਣ ਗਈ ਸੀ । ਯੁਗਾਂ ਯੁਗਾਂ ਤੀਕ ਉਸ ਨੂੰ ਹਰ ਪ੍ਰਭਾਤ ਗੰਗਾ ਦੇ ਪਵਿੱਤਰ ਜਲ ਵਾਂਗ ਯਾਦ ਕੀਤਾ ਜਾਂਦਾ ਰਹੇਗਾ । ਉਸ ਨੇ ਲੱਖਾਂ ਕਰੋੜਾਂ ਭਾਰਤਵਾਸੀਆਂ ਦੇ ਦਿਲਾਂ ਵਿਚ ਘਰ ਕਰ ਲਿਆ ਹੋਇਆ ਸੀ ।

ਧਾਰਮਕ ਨਿਸਚੇ ਦੀ ਦ੍ਰਿਸ਼ਟੀ ਤੋਂ ਅਹਿੱਲਿਆ ਬਾਈ ਸ਼ਿਵ ਦੀ ਉਪਾਸ਼ਕ ਸੀ । ਉਹ ਸ਼ਿਵ ਮਹਾਰਾਜ ਸੀ ਸੱਚੀ ਪੁਜਾਰਨ ਸੀ । ਆਪਣੇ ਮਹੇਸ਼ਵਰ ਵਾਲੇ ਘਰ ਵਿਚ ਉਸ ਨੇ ਇਕ ਬੜਾ ਸੁੰਦਰ ਸ਼ਿਵਾਲਾ ਬਣਾਇਆ ਹੋਇਆ ਸੀ । ਉਸ ਨੇ ਮਹੇਸ਼ਵਰ ਤੇ ਦੇਸ ਵਿਚ ਹੋਰ ਕਈ ਥਾਵਾਂ ਉਤੇ ਅਨੇਕਾਂ ਪੁਰਾਣੇ ਸ਼ਿਵ-ਮੰਦਰਾਂ ਦੀ ਮੁਰੰਮਤ ਕਰਵਾ ਕੇ ਨਵਾਂ ਰੂਪ ਦਿਤਾ ਸੀ ਅਤੇ ਕਈ ਨਵੇਂ ਸ਼ਿਵਾਲੇ ਵੀ ਬਣਵਾਏ ਸਨ ।

ਆਪਣੇ ਪਤੀ ਦੀ ਮ੍ਰਿਤੂ ਮਗਰੋਂ, ਉਸ ਨੇ ਆਪਣੇ ਆਪ ਨੂੰ ਦੇਸ਼-ਸੇਵਾ ਤੇ ਪ੍ਰਭੂ-ਸੇਵਾ ਲਈ ਸਮਰਪਨ ਕਰ ਦਿਤਾ ਸੀ । ਉਸ ਦਾ ਮਨ ਹਰ ਵੇਲੇ ਪ੍ਰਭੂ-ਚਰਨਾਂ ਵਿਚ ਜੁੜਿਆ ਰਹਿੰਦਾ ਸੀ । ਭਾਵੇਂ ਉਹ ਰਾਜ-ਪ੍ਰਬੰਧ ਵਿਚ ਲਗੀ ਹੋਵੇ ਜਾਂ ਕਿਸੇ ਹੋਰ ਕੰਮ ਵਿਚ, ਉਸ ਦੀ ਹਰ ਕਿਰਿਆ ਉਸ ਦੀ ਅਰਦਾਸ ਦਾ ਭਾਗ ਹੁੰਦੀ ਸੀ । ਉਸ ਦਾ ਵਿਸ਼ਵਾਸ ਸੀ, ਕਿ ਉਸ ਦੇ ਚਾਰ ਚੁਫੇਰੇ ਖਿਲਰਿਆ ਧਨ ਪ੍ਰਭੂ ਦਾ ਹੀ ਹੈ, ਕਿਉਂਕਿ ਉਹੀ ਸਾਰੇ ਵਿਸ਼ਵ ਵਿਚ ਰਵਿਆ

ਹੋਇਆ ਹੈ। ਇਸੇ ਲਈ ਉਸ ਨੇ ਆਪਣਾ ਰਾਜ ਅਤੇ ਆਪਣਾ ਜੀਵਨ ਭਗਵਾਨ ਸ਼ਿਵ ਨੂੰ ਅਤੇ ਹੋਰ ਸਮੂਹ ਜੀਵਾਂ ਦੀ ਭਲਾਈ ਨੂੰ ਸਮਰਪਨ ਕੀਤਾ ਹੋਇਆ ਸੀ। ਤਖ਼ਤ ਉਤੇ ਬਹਿਣ ਸਾਰ ਉਸ ਨੇ ਜੋ ਪਹਿਲਾ ਕੰਮ ਕੀਤਾ ਉਹ ਇਹ ਸੀ ਕਿ ਉਸ ਨੇ ਸਰਕਾਰੀ ਖ਼ਜ਼ਾਨੇ ਭਗਵਾਨ ਸ਼ਿਵ ਨੂੰ ਸੌਂਪ ਦਿਤੇ, ਕੋਸ਼ਾਂ ਉਤੇ ਤੁਲਸੀ ਦੇ ਫੁੱਲ ਰਖ ਦਿਤੇ, ਅਤੇ ਐਲਾਨ ਕਰ ਦਿਤਾ ਕਿ ਇਹ ਸਾਰਾ ਰਾਜ ਮੇਰਾ ਨਹੀਂ, ਸਗੋਂ ਭਗਵਾਨ ਸ਼ੰਕਰ ਦਾ ਹੈ, ਜੋ ਪਿੰਡੇ ਤੇ ਭਬੂਤ ਮਲਦਾ, ਹਰ ਵੇਲੇ ਅਡੋਲ ਰਹਿੰਦਾ, ਅਤੇ ਲੋਕ-ਕਲਿਆਨ ਵਿਚ ਲੱਗਾ ਰਹਿੰਦਾ ਹੈ। ਉਹ ਭਗਵਾਨ ਦੇ ਰਾਜ ਨੂੰ ਭਗਵਾਨ ਵਾਂਗ ਹੀ ਚਲਾਣਾ ਚਾਹੁੰਦੀ ਸੀ, ਅਤੇ ਉਸ ਦੇ ਸਾਰੇ ਜੀਵਨ ਵਿਚ, ਉਸ ਦੇ ਹਰ ਕਰਮ ਵਿਚ, ਇਹੋ ਆਦਰਸ਼ ਉਸ ਦੇ ਸਾਹਮਣੇ ਰਿਹਾ। ਜਿਨ੍ਹਾਂ ਸ਼ਾਹੀ ਖ਼ਜ਼ਾਨਿਆਂ ਉਤੇ ਉਹ ਤੁਲਸੀ ਦੇ ਫੁੱਲ ਚੜ੍ਹਾਉਂਦੀ ਸੀ ਉਨ੍ਹਾਂ ਦੀ ਇਕ ਇਕ ਪਾਈ ਨੂੰ ਆਪਣੇ ਪਵਿੱਤਰ ਕਰਤਵਾਂ ਉਤੇ ਹੀ ਖ਼ਰਚ ਕਰਦੀ ਸੀ। ਉਹ ਉਸ ਵਿਚੋਂ, ਆਪਣੀ ਨਿੱਜੀ ਵਰਤੋਂ ਲਈ, ਕੁਝ ਵੀ ਨਹੀਂ ਸੀ ਲਿਆ ਕਰਦੀ।

ਕਿਉਂਕਿ ਉਸ ਨੇ ਆਪਣਾ ਰਾਜ ਭਗਵਾਨ ਸ਼ਿਵ ਨੂੰ ਸਮਰਪਨ ਕੀਤਾ ਹੋਇਆ ਸੀ, ਉਹ ਸਾਰੇ ਸ਼ਾਹੀ ਫ਼ਰਮਾਨਾਂ ਉਤੇ ਜਿਨ੍ਹਾਂ ਉਤੇ ਮੁਹਰ ਲਗਣੀ ਜ਼ਰੂਰੀ ਹੁੰਦੀ ਸੀ, "ਸ੍ਰੀ ਸ਼ੰਕਰ" ਲਿਖਿਆ ਕਰਦੀ ਸੀ। ਉਸ ਦੇ ਰਾਜ ਦੇ ਸਭ ਵਿਵਹਾਰ 'ਸ਼ੰਕਰ ਦੇ ਅਧੀਨ' ਚਲਦੇ ਸਨ। ਉਹ ਤਾਂ ਆਪਣੇ ਆਪ ਨੂੰ ਸਾਧਨ ਮਾਤਰ ਹੀ ਸਮਝਦੀ ਸੀ। ਇਤਨੇ ਵਿਸ਼ਾਲ ਰਾਜ ਦੇ ਅਸੀਮ ਧਨ ਦੀ ਕਰਤੱਈ ਮਾਲਕ ਹੋਣ ਦੇ ਬਾਵਜੂਦ ਵੀ, ਉਹ ਦਿਲੋਂ ਇਕ ਸਨਿਆਸਣ ਹੀ ਸੀ। ਉਸ ਕੋਲ ਬੇਹਦ ਤਾਕਤ, ਦੌਲਤ ਤੇ ਸੁਖ ਮੌਜੂਦ ਸਨ, ਫਿਰ ਵੀ ਉਹ ਇਨ੍ਹਾਂ ਵਿਚ ਖਚਿਤ ਨਹੀਂ ਸੀ ਹੁੰਦੀ। ਉਸ ਦਾ ਮਨ ਅਭਿੱਜ ਰਹਿੰਦਾ ਸੀ। ਉਸ ਉਤੇ ਦੁਨਿਆਵੀ ਰੰਗ ਬੜਾ ਘਟ ਸੀ। ਭਾਵੇਂ ਉਹ ਹਰ ਵੇਲੇ ਅਨੇਕਾਂ ਸਾਜ਼ਸ਼ਾਂ ਤੇ ਸ਼ੜਯੰਤਰਾਂ ਨਾਲ ਘਿਰੀ ਰਹਿੰਦੀ ਸੀ ਫਿਰ ਵੀ ਉਹ ਕੰਵਲ ਦੇ ਫੁੱਲ ਵਾਂਗ ਨਿਰਲੇਪ ਰਹਿੰਦੀ ਸੀ, ਅਤੇ ਸਵੈ-ਤਿਆਗ, ਦਿਆਲਤਾ ਤੇ ਕਰਤੱਵ-ਪਾਲਣ ਦੇ ਆਦਰਸ਼ ਨੂੰ ਅੱਖੋਂ ਉਹਲੇ ਨਹੀਂ ਸੀ ਕਰਦੀ।

ਭਾਵੇਂ ਉਹ ਆਪ ਸ਼ਿਵ ਦੀ ਉਪਾਸ਼ਕ ਸੀ, ਫਿਰ ਵੀ ਉਹ ਹੋਰ ਸਾਰੇ ਮਤਾਂ ਤੇ ਧਰਮਾਂ ਦਾ ਇਕੋ ਜਿਹਾ ਸਤਿਕਾਰ ਕਰਦੀ ਸੀ। ਉਸ ਦੇ ਰਾਜ

ਵਿਚ ਕਿਸੇ ਮਤ ਜਾਂ ਵਿਸ਼ਵਾਸ਼ ਨੂੰ ਗ੍ਰਹਿਣ ਕਰਨ ਉਤੇ ਕੋਈ ਪਾਬੰਦੀ ਨਹੀਂ ਸੀ। ਹਰ ਕਿਸੇ ਨੂੰ ਆਪਣੀ ਮਰਜ਼ੀ ਅਨੁਸਾਰ ਪੂਜਾ ਕਰਨ ਦੀ ਖੁਲ੍ਹ ਸੀ। ਉਹ ਕਿਸੇ ਹੋਰ ਮਤ ਦਾ ਖੰਡਨ ਨਹੀਂ ਸੀ ਕਰਦੀ। ਉਸ ਨੇ ਸ਼ਿਵ-ਮੰਦਰਾਂ ਵਾਂਗ ਹੀ ਕ੍ਰਿਸ਼ਨ-ਮੰਦਰਾਂ ਤੇ ਰਾਮ-ਮੰਦਰ ਵੀ ਬਣਵਾਏ ਸਨ। ਇਸ ਤਰ੍ਹਾਂ ਉਸ ਨੇ ਸਾਰੇ ਦੇਸ ਵਿਚ ਨਦੀ-ਤਟਾਂ ਉਤੇ ਘਾਟ, ਚਬੂਤਰੇ, ਧਰਮਸਾਲਾਂ ਤੇ ਮੰਦਰ ਬਣਵਾਏ ਸਨ, ਅਤੇ ਇਨ੍ਹਾਂ ਦੀ ਉਸਾਰੀ ਵਿਚ ਕਿਸੇ ਪ੍ਰਕਾਰ ਦਾ ਵਿਤਕਰਾ ਨਹੀਂ ਸੀ ਕੀਤਾ।

ਭਾਵੇਂ ਮੁਸਲਮਾਨ ਹਾਕਮਾਂ ਨੇ, ਆਪਣੇ ਸਮੇਂ ਵਿਚ ਅਨੇਕਾਂ ਮੰਦਰਾਂ ਤੇ ਮੂਰਤੀਆਂ ਨੂੰ ਢਾਹ-ਢੇਰੀ ਕਰ ਦਿਤਾ ਸੀ, ਪਰ ਉਸ ਨੇ ਸਾਰਾ ਵਾਹ ਲਾ ਕੇ ਆਪਣੇ ਰਾਜ ਦੀਆਂ ਹੱਦਾਂ ਅੰਦਰ ਅਜਿਹੀ ਤਬਾਹੀ ਨਹੀਂ ਹੋਣ ਦਿਤੀ। ਉਸ ਨੇ ਬਿਨਾਂ ਵਿਤਕਰੇ ਦੇ ਆਪਣੀ ਜਨਤਾ ਨੂੰ ਇਕੋ ਜਿਹੀਆਂ ਸਹੂਲਤਾਂ ਤੇ ਰਿਆਇਤਾਂ ਦੇ ਰਖੀਆਂ ਸਨ। ਲੋਕੀਂ, ਬਿਨਾਂ ਕਿਸੇ ਰੋਕ ਟੋਕ ਦੇ, ਆਪਣੇ ਮਤਾਂ ਦਾ ਪਾਲਣ ਕਰ ਸਕਦੇ ਸਨ। ਇਹ ਹਕੀਕਤ ਹੈ ਕਿ ਅਹਿੱਲਿਆ ਬਾਈ ਨੇ ਕਈ ਮਸਜਿਦਾਂ ਵੀ ਬਣਵਾਈਆਂ ਸਨ, ਅਤੇ ਹੋਰ ਵੀ ਕਈ ਤਰ੍ਹਾਂ ਨਾਲ ਮੁਸਲਮਾਨਾਂ ਦੀ ਮਦਦ ਕਰਦੀ ਰਹੀ ਸੀ। ਉਸ ਨੇ ਕਈ ਮੁਸਲਮਾਨ ਵਲੀਆਂ ਤੇ ਮਜਾਵਰਾਂ ਦੇ ਨਾਂ ਜਾਗੀਰਾਂ ਤੇ ਇਮਾਰਤਾਂ ਲਵਾ ਕੇ ਉਨ੍ਹਾਂ ਨੂੰ ਮਾਲਕੀ ਦੇ ਮੌਰੂਸੀ ਹੱਕ ਦਿਤੇ ਹੋਏ ਸਨ। ਉਸ ਦੀ ਦਰਿਆ ਦਿਲੀ ਪ੍ਰਸਿਧ ਹੋ ਚੁਕੀ ਸੀ। ਇਹ ਬੜੀ ਮਹੱਤਵਪੂਰਨ ਗੱਲ ਹੈ ਕਿ ਕਈ ਮੁਸਲਮਾਨ ਦੂਰੋਂ ਦੂਰੋਂ ਆ ਕੇ ਉਸ ਦੇ ਰਾਜ ਵਿਚ ਵਸਣ ਲਗ ਪਏ ਸਨ। ਇਕ ਵਾਰ ਹੈਦਰਾਬਾਦ ਦੀ ਰਿਆਸਤ ਦੇ ਕੁਝ ਮੁਸਲਮਾਨਾਂ ਨੇ ਉਸ ਦੇ ਇਲਾਕੇ ਵਿਚ ਆ ਟਿਕਣ ਦੀ ਆਗਿਆ ਮੰਗੀ। ਨਾ ਕੇਵਲ ਉਨ੍ਹਾਂ ਨੂੰ ਇਜਾਜ਼ਤ ਹੀ ਮਿਲ ਗਈ, ਸਗੋਂ ਉਨ੍ਹਾਂ ਨੂੰ ਕਈ ਸਹੂਲਤਾਂ ਵੀ ਦਿਤੀਆਂ ਗਈਆਂ। ਧਰਮਸਾਲਾਂ, ਸਰਾਵਾਂ, ਖੂਹਾਂ ਤੇ ਤਲਾਵਾਂ ਨੂੰ ਵਰਤਣ ਦੀ ਸਭ ਨੂੰ ਇਕੋ ਜਿਹੀ ਖੁਲ੍ਹ ਸੀ; ਉਨ੍ਹਾਂ ਦੀ ਵਰਤੋਂ ਕਿਸੇ ਵਿਸ਼ੇਸ਼ ਸ਼੍ਰੇਣੀ ਜਾਂ ਸ਼੍ਰੇਣੀਆਂ ਤਕ ਸੀਮਤ ਨਹੀਂ ਸੀ।

ਦੁਨਿਆਵੀ ਫ਼ਰਜ਼ਾਂ ਨੂੰ ਨਿਭਾਉਣ ਦੇ ਨਾਲ ਨਾਲ ਉਹ ਪਾਠ ਪੂਜਾ ਤੇ ਗਿਆਨ ਧਿਆਨ ਦੇ ਕੰਮ ਨੂੰ ਵੀ ਨੇਮ ਪੂਰਬਕ ਨਿਭਾਉਂਦੀ ਸੀ। ਉਹ ਇਸ ਵਿਸ਼ੇ ਉਤੇ ਬੜੀ ਗੰਭੀਰਤਾ ਨਾਲ ਵਿਚਾਰ ਕਰਿਆ ਕਰਦੀ ਸੀ ਕਿ ਦੁਖੀਆਂ

ਦਾ ਦੁਖ ਕਿਵੇਂ ਨਵਿਰਤ ਕੀਤਾ ਜਾਵੇ, ਸ਼ਰਧਾਲੂਆਂ ਨੂੰ ਕਿਵੇਂ ਬਿਨਾਂ ਰੋਕ ਟੋਕ ਦੇ ਪੂਜਾ ਪਾਠ ਦੀਆਂ ਸੁਵਿਧਾਵਾਂ ਦਿਤੀਆਂ ਜਾਣ, ਅਤੇ ਆਮ ਲੋਕਾਂ ਨੂੰ ਕਿਵੇਂ ਉੱਚਾ ਸੁਚਾ ਤੇ ਅਨੰਦਮਈ ਜੀਵਨ ਬਤੀਤ ਕਰਨ ਦੀ ਪ੍ਰੇਰਨਾ ਦਿਤੀ ਜਾਵੇ। ਇਨ੍ਹਾਂ ਗੰਭੀਰ ਸੋਚਾਂ ਦਾ ਫਲ ਰੂਪ ਹੀ, ਬੇਸ਼ੁਮਾਰ ਲੋਕਾਂ ਨੂੰ ਉਹਦੇ ਰਾਜ ਵਿਚ ਅਮਨ ਅਮਾਨ ਦੀ ਜ਼ਿੰਦਗੀ ਗੁਜ਼ਾਰਨ ਦਾ ਮੌਕਾ ਮਿਲਿਆ।

ਸਚੀਆਂ ਧਾਰਮਕ ਬਿਰਤੀਆਂ ਵਾਲੀ ਹੋਣ ਕਰ ਕੇ, ਉਸ ਨੇ ਆਪਣੇ ਜੀਵਨ ਵਿਚ ਕਦੀ ਵੀ ਬੇਇਨਸਾਫ਼ੀ ਤੇ ਜ਼ੁਲਮ ਦੀ ਆਗਿਆ ਨਹੀਂ ਦਿਤੀ। ਸਾਰੇ ਇਤਿਹਾਸ ਵਿਚ ਅਜਿਹੀਆਂ ਬਹੁਤ ਘਟ ਇਸਤ੍ਰੀਆਂ ਹੋਣਗੀਆਂ, ਜੋ ਉਸ ਜਿਤਨੀਆਂ, ਧਾਰਮਕ, ਦਿਆਲੂ, ਤੇ ਲੋਕ ਪਰਲੋਕ ਦੇ ਮੁਆਮਲਿਆਂ ਵਿਚ ਇਕੋ ਜਿੰਨੀ ਰੁਚੀ ਰਖਦੀਆਂ ਹੋਣ। ਅਹਿੱਲਿਆ ਬਾਈ ਦਾ ਜੀਵਨ ਅਤੀ ਉੱਤਮ ਭਾਰਤੀ ਨਾਰੀਤਵ ਦਾ ਪ੍ਰਤੀਕ ਹੈ। ਉਹ ਵਧ ਤੋਂ ਵਧ ਲੋਕਾਂ ਦੇ ਵਧ ਤੋਂ ਵਧ ਭਲੇ ਦੇ ਹਿੰਦੂ ਸੰਕਲਪ ਦੀ ਸਾਕਸ਼ਾਤ ਮੂਰਤੀ ਸੀ।

## ਆਚਰਣ ਤੇ ਸੁਭਾ

ਪੇਸ਼ਵਾ ਰਾਘੋਬਾ ਦੀ ਪਤਨੀ ਅਨੰਦੀ ਬਾਈ ਚੁੰਧਿਆ ਦੇਣ ਵਾਲੀ ਸੁੰਦਰਤਾ ਦੀ ਮਾਲਕ ਸੀ, ਜਿਸ ਉਤੇ ਉਸ ਨੂੰ ਬੜਾ ਮਾਣ ਵੀ ਸੀ। ਪਰ ਉਸ ਨੂੰ ਇਕ ਅਫ਼ਸੋਸ ਵੀ ਸੀ ਕਿ ਉਹ ਆਪਣੇ ਧਨ ਤੇ ਸੁੰਦਰਤਾ ਦੇ ਬਾਵਜੂਦ ਵੀ, ਸ਼ੁਹਰਤ ਦੀ ਮਾਲਕ ਨਹੀਂ ਸੀ ਬਣ ਸਕੀ। ਦੂਜੇ ਪਾਸੇ, ਅਹਿੱਲਿਆ ਬਾਈ ਸਾਰੇ ਦੇਸ ਵਿਚ ਪ੍ਰਸਿੱਧ ਸੀ। ਅਨੰਦਾ ਬਾਈ ਇਸ ਰਹੱਸ ਨੂੰ ਸਮਝਣਾ ਚਾਹੁੰਦੀ ਸੀ, ਇਸ ਲਈ ਉਸ ਨੇ ਆਪਣੀ ਇਕ ਬੜੀ ਇਤਬਾਰੀ ਬਾਂਦੀ ਨੂੰ ਭੇਜਿਆ ਕਿ ਅਹਿੱਲਿਆ ਬਾਈ ਨੂੰ ਕੋਲੋਂ ਹੋ ਕੇ ਦੇਖ ਆਵੇ। ਜਦ ਬਾਂਦੀ ਪਰਤੀ ਤਾਂ ਅਨੰਦਾ ਬਾਈ ਨੇ ਬੜੀ ਉਤਸੁਕਤਾ ਨਾਲ ਪੁੱਛਿਆ, "ਕੀ ਉਹ ਸੱਚ ਮੁਚ ਹੀ ਮੇਰੇ ਨਾਲੋਂ ਵਧ ਸੋਹਣੀ ਹੈ ? ਉਹ ਕਿਹੋ ਜਿਹੀ ਲਗਦੀ ਹੈ ? ਉਹ ਕਿਸ ਤਰ੍ਹਾਂ ਦੇ ਗਹਿਣੇ ਤੇ ਕਪੜੇ ਪਹਿਨਦੀ ਹੈ ?"

"ਬਿਲਕੁਲ ਨਹੀਂ," ਦਾਸੀ ਨੇ ਉੱਤਰ ਦਿਤਾ, "ਨਾ ਉਹ ਤੇਰੇ ਜਿੰਨੀ ਸੋਹਣੀ ਹੈ, ਨਾ ਹੀ ਤੇਰੇ ਜਿੰਨੀ ਗੋਰੀ ਹੈ। ਉਹ ਤਾਂ ਸਗੋਂ ਸਾਂਵਲੇ ਰੰਗ ਦੀ ਹੈ। ਉਸ ਦਾ ਲਿਬਾਸ ਵੀ ਬੜਾ ਸਾਦਾ ਹੈ, ਅਤੇ ਉਹ ਗਹਿਣੇ ਵੀ ਉੱਕਾ ਨਹੀਂ ਪਹਿਨਦੀ। ਪਰ ਇਨ੍ਹਾਂ ਸਾਰੀਆਂ ਗੱਲਾਂ ਦੇ ਬਾਵਜੂਦ ਉਸ ਦੇ ਮੂੰਹ ਉਤੇ ਹਰ ਵੇਲੇ ਇਕ ਅਲੌਕਿਕ ਛਬੀ ਖੇਡਦੀ ਰਹਿੰਦੀ ਹੈ। ਜੋ ਵੀ ਉਸ ਦੇ ਦਰਸ਼ਨਾਂ ਲਈ ਆਉਂਦਾ ਹੈ, ਸਹਿਜ ਸੁਭਾ ਹੀ ਉਸ ਦਾ ਸਿਰ ਸਤਿਕਾਰ ਤੇ ਸ਼ਰਧਾ ਵਿਚ ਝੁਕ ਜਾਂਦਾ ਹੈ।"

ਇਕ ਸਾਧਾਰਨ ਪਰਵਾਰ ਵਿਚ ਜਨਮ ਲੈਣ ਕਰ ਕੇ, ਅਹਿੱਲਿਆ ਬਾਈ ਦੇਖਣ ਚਾਖਣ ਵਿਚ ਕੋਈ ਖ਼ਾਸ ਸੁਹਣੀ ਨਹੀਂ ਸੀ, ਸਗੋਂ ਉਸ ਨੂੰ ਸਾਂਵਲੀ ਵੀ ਕਿਹਾ ਜਾ ਸਕਦਾ ਸੀ। ਪਰ ਉਸ ਦੇ ਚਿਹਰੇ ਉਤੇ, ਉਸ ਦੇ ਦਿਲ ਵਿਚ ਭਰਪੂਰ ਵਸਦੀ ਪਵਿੱਤਰਤਾ ਤੇ ਪਿਆਰ ਦੀ ਝਲਕ ਨਜ਼ਰ ਆਉਂਦੀ ਸੀ। ਆਪਣੀ ਅਡੋਲਤਾ ਅਤੇ ਅੱਖਾਂ ਵਿਚਲੀ ਦੈਵੀ ਜਿਉਤੀ ਦੇ ਕਾਰਨ ਉਹ ਇਕ ਦੇਵੀ ਲਗਦੀ ਸੀ। ਉਸ ਦੇ ਚੰਗੇ ਸੁਭਾ ਅਤੇ ਅਦੁੱਤੀ ਚਰਿਤਰ ਨੇ ਉਸ ਵਿਚ ਇਕ ਅਲੌਕਿਕ ਖਿੱਚ ਪੈਦਾ ਕਰ ਦਿਤੀ ਹੋਈ ਸੀ।

ਉਸ ਦੇ ਵਾਲ ਕਾਲੇ ਸ਼ਾਹ ਤੇ ਸੰਘਣੇ ਸਨ, ਅਤੇ ਉਸ ਦਾ ਮੱਥਾ ਚੌੜਾ ਤੇ ਤੇਜਮਈ ਸੀ। ਉਸ ਦੀਆਂ ਭੰਵਾਂ ਲੰਮੀਆਂ ਸਨ ਅਤੇ ਅੱਖਾਂ ਮੋਟੀਆਂ ਤੇ ਚਮਕਦਾਰ, ਜਿਨ੍ਹਾਂ ਵਿਚ ਡੂੰਘੀ ਸ਼ਾਂਤੀ ਪਸਰੀ ਹੋਈ ਸੀ, ਜੋ ਕੇਵਲ ਉਨ੍ਹਾਂ ਦੀਆਂ ਅੱਖਾਂ ਵਿਚ ਹੀ ਹੁੰਦੀ ਹੈ, ਜਿਨ੍ਹਾਂ ਨੇ ਸਫ਼ਲ ਜੋਗ ਅਭਿਆਸ ਕੀਤਾ ਹੋਵੇ। ਉਸ ਦਾ ਮੂੰਹ ਗੋਲ ਤੇ ਭਾਰਾ ਜਿਹਾ ਸੀ ਅਤੇ ਸਰੀਰ ਬੜਾ ਨਰੋਆ ਤੇ ਗੱਠਿਆ ਹੋਇਆ। ਉਸ ਦਾ ਕੱਦ ਦਰਮਿਆਨਾ ਸੀ। ਪਰ ਵਰਤ ਰਖਣ, ਕੰਮ ਕਾਜ ਵਿਚ ਰੁੱਝੇ ਰਹਿਣ, ਨੇਮਬੱਧ ਜੀਵਨ ਅਤੇ ਅਲਪ ਅਹਾਰੀ ਹੋਣ ਦੇ ਕਾਰਨ ਉਹ ਕਾਫ਼ੀ ਪਤਲੀ ਤੇ ਫੁਰਤੀਲੀ ਸੀ।

ਉਸ ਦੇ ਰਹਿਣ ਦਾ ਢੱਬ ਤੇ ਲਿਬਾਸ ਬੜਾ ਸਾਦਾ ਸੀ। ਵਿਧਵਾ ਹੋਣ ਮਗਰੋਂ ਉਸ ਨੇ ਗਹਿਣੇ ਤੇ ਰੰਗਦਾਰ ਕਪੜੇ ਪਹਿਨਣੇ ਛੱਡ ਦਿਤੇ ਸਨ। ਉਹ ਹਰ ਵੇਲੇ ਚਿੱਟੀ ਸਾੜ੍ਹੀ ਵਿਚ ਹੀ ਰਹਿੰਦੀ ਸੀ। ਉਨ੍ਹਾਂ ਦਿਨਾਂ ਵਿਚ ਸ਼ਾਹੀ ਘਰਾਣਿਆਂ ਦੀਆਂ ਇਸਤਰੀਆਂ ਲਈ ਪਰਦੇ ਵਿਚ ਰਹਿਣ ਦਾ ਰਵਾਜ ਸੀ, ਅਤੇ ਉਨ੍ਹਾਂ ਨੂੰ ਕਈ ਹੋਰ ਉਚੇਚ ਵੀ ਕਰਨੇ ਪੈਂਦੇ ਸਨ, ਪਰ

ਅਹਿੱਲਿਆ ਬਾਈ ਦਾ ਅਜਿਹੇ ਰਵਾਜਾਂ ਵਿਚ ਕੋਈ ਵਿਸ਼ਵਾਸ ਨਹੀਂ ਸੀ। ਉਹ ਜੋ ਮੁਨਾਸਬ ਸਮਝਦੀ ਸੀ, ਕਰਦੀ ਸੀ। ਉਸ ਨੇ ਕਦੀ ਪਰਦਾ ਨਹੀਂ ਸੀ ਕੀਤਾ, ਫਿਰ ਵੀ ਉਸ ਦੀ ਇਸਤਰੀਆਂ ਵਾਲੀ ਸ਼ਰਮ ਹਯਾ ਕੋਮਲਤਾ ਤੇ ਸੰਜਮ ਵਿਚ ਕੋਈ ਫ਼ਰਕ ਨਹੀਂ ਸੀ ਪਿਆ।

ਅਜਿਹੇ ਲੋਕਾਂ ਦੀ ਕੋਈ ਘਾਟ ਨਹੀਂ, ਜੋ ਨੀਵੀਂ ਪੱਧਰ ਤੋਂ ਕਿਸੇ ਉੱਚੀ ਪਦਵੀ ਤੇ ਅਪੜ ਕੇ ਆਮ ਤੌਰ ਤੇ ਅਭਿਮਾਨੀ ਹੋ ਜਾਂਦੇ ਹਨ, ਪਰ ਅਹਿੱਲਿਆ ਬਾਈ ਅਜਿਹੀ ਨਹੀਂ ਸੀ। ਭਾਵੇਂ ਉਸ ਨੇ ਇਕ ਸਾਧਾਰਨ ਘਰ ਵਿਚ ਜਨਮ ਲਿਆ ਸੀ, ਪਰ ਉਸ ਨੇ ਕਦੀ ਅਭਿਮਾਨ ਨਹੀਂ ਸੀ ਕੀਤਾ, ਅਤੇ ਇਕ ਵੱਡੀ ਸੱਤਾਧਾਰੀ ਹੋਣ ਦੇ ਬਾਵਜੂਦ ਵੀ ਉਸ ਨੇ ਕਦੀ ਕਿਸੇ ਨਾਲ ਧੱਕਾ ਨਹੀਂ ਕੀਤਾ। ਉਹ ਫਲਾਂ ਨਾਲ ਲੱਦੇ ਛਾਂ ਦਾਰ ਬਿਰਛ ਵਾਂਗ ਸੀ, ਜਿਸ ਦੀ ਸੁਖਦਾਇਕ ਛਾਂ ਥੱਲੇ ਬਹਿ ਕੇ ਲੋਕਾਂ ਨੂੰ ਸੁਖ ਤੇ ਮਾਨਸਕ ਸ਼ਾਂਤੀ ਪ੍ਰਾਪਤ ਹੁੰਦੀ ਸੀ।

ਉਸ ਦਾ ਵਿਵਹਾਰ ਮਾਂ ਵਰਗਾ ਸੀ। ਉਸ ਦੇ ਹਿਰਦੇ ਵਿਚ ਹਰ ਵੱਡੇ ਛੋਟੇ ਅਮੀਰ ਗ਼ਰੀਬ ਲਈ ਥਾਂ ਸੀ। ਉਸ ਨੇ ਕਦੀ ਵਿਤਕਰਾ ਨਹੀਂ ਸੀ ਕੀਤਾ। ਸਾਰੇ ਪ੍ਰਾਣੀ ਉਸ ਨੂੰ ਆਪਣੇ ਵਰਗੇ ਹੀ ਲਗਦੇ ਸਨ। ਉਹ ਸਾਰਿਆਂ ਨਾਲ ਇਕੋ ਜਿਹਾ ਸਨੇਹ ਕਰਦੀ ਸੀ। ਨਿਮਾਣੇ ਤੋਂ ਨਿਮਾਣੇ ਲੋਕਾਂ ਨਾਲ ਵੀ, ਜਿਨ੍ਹਾਂ ਵਿਚ ਉਸ ਦੇ ਘਰੇਲੂ ਨੌਕਰ ਚਾਕਰ ਵੀ ਸ਼ਾਮਲ ਸਨ, ਉਹ ਅਜਿਹਾ ਸਲੂਕ ਕਰਦੀ ਸੀ ਜਾਣੋਂ ਉਹ ਉਸ ਦੇ ਪਰਵਾਰ ਦੇ ਅੰਗ ਹੀ ਹੋਣ। ਨੌਕਰ ਵੀ ਖਾਣ-ਕਮਰੇ ਵਿਚ ਬੈਠ ਕੇ ਖਾਂਦੇ ਸਨ ਅਤੇ ਉਹ ਹਰ ਤਰ੍ਹਾਂ ਨਾਲ ਉਨ੍ਹਾਂ ਦੇ ਸੁਖ ਤੇ ਆਰਾਮ ਦਾ ਖ਼ਿਆਲ ਰਖਦੀ ਸੀ। ਲੋੜ ਵੇਲੇ ਉਹ ਸਦਾ, ਉਨ੍ਹਾਂ ਦੇ ਅੰਗ ਸੰਗ ਰਹਿੰਦੀ ਸੀ। ਦੁਸ਼ਮਣਾਂ ਨੂੰ ਕਰੜੇ ਹੱਥੀਂ ਲੈਂਦੀ ਸੀ, ਪਰ ਚੰਗੇ ਲੋਕਾਂ ਨਾਲ ਮਾਂ ਵਰਗੇ ਪਿਆਰ ਤੇ ਮਿਹਰਬਾਨੀ ਨਾਲ ਪੇਸ਼ ਆਉਂਦੀ ਸੀ।

ਸਾਰੇ ਜਾਣਦੇ ਸਨ ਕਿ ਉਹ ਬੁਰਾਈ ਤੇ ਅਨਿਆਂ ਨੂੰ ਘ੍ਰਿਣਾ ਕਰਦੀ ਹੈ, ਅਤੇ ਲੋਕਾਂ ਦਾ ਸਦ-ਵਿਵਹਾਰ ਉਸ ਨੂੰ ਪ੍ਰਸੰਨ ਕਰਦਾ ਹੈ। ਜਦੋਂ ਕਦੀ ਵੀ ਕੋਈ ਫ਼ਰਜ਼ ਤੋਂ ਕੋਤਾਹੀ ਕਰਦਾ, ਜਾਂ ਜਾਣਬੁਝ ਕੇ ਜੁਰਮ ਕਰਦਾ, ਤਾਂ ਉਹ ਪ੍ਰੇਸ਼ਾਨ ਤੇ ਕ੍ਰੋਧਵਾਨ ਹੋ ਜਾਂਦੀ। ਅਜਿਹੇ ਮੌਕੇ ਉਤੇ ਕਿਸੇ ਵਿਚ ਉਸ ਕੋਲ ਜਾਣ ਦੀ ਹਿੰਮਤ ਨਹੀਂ ਸੀ ਹੁੰਦੀ। ਉਹ ਕਿਸੇ ਹਾਲਤ ਵਿਚ ਵੀ ਅਨਿਆਂ ਜਾਂ

ਨਾਮੁਨਾਸਬ ਗੱਲ ਨੂੰ ਬਰਦਾਸ਼ਤ ਨਹੀਂ ਸੀ ਕਰਦੀ । ਉਸ ਕੋਲ ਕਿਸੇ ਅਨਿਆਈਂ ਗੱਲ ਦਾ ਜ਼ਿਕਰ ਤਕ ਕਰਨਾ ਔਖਾ ਸੀ । ਉਹ ਉੱਚੀ ਮਤ, ਸੁੱਚੇ ਚਰਿਤਰ ਤੇ ਸਦਕਰਮਾਂ ਦੀ ਪ੍ਰਸ਼ੰਸਕ ਸੀ । ਉਸ ਦੇ ਜੀਵਨ ਵਿਚ, ਧੋਖੇ, ਸਾਜ਼ਸ਼, ਸ਼ੜਯੰਤਰ ਜਾਂ ਸਵਾਰਥ ਲਈ ਕੋਈ ਥਾਂ ਨਹੀਂ ਸੀ ।

ਉਹ ਆਪ ਤੋਂ ਵਡਿਆਂ ਦਾ ਸਦਾ ਆਦਰ ਕਰਦੀ ਸੀ । ਉਹ ਮਹਾਦਜੀ ਸਿੰਧੀਆ ਦਾ ਸਤਿਕਾਰ ਕਰਦੀ ਸੀ । ਇਕ ਵਾਰੀ, ਮਹਾਦਜੀ ਕਿਸੇ ਰਾਜਸੀ ਮਨੋਰਥ ਦੀ ਪੂਰਤੀ ਲਈ ਮਹੇਸ਼ਵਰ ਆਇਆ । ਅਹਿੱਲਿਆ ਬਾਈ ਨੇ ਉਸ ਦਾ ਬੜਾ ਨਿੱਘਾ ਤੇ ਆਦਰ-ਭਰਿਆ ਸਵਾਗਤ ਕੀਤਾ ਅਤੇ ਉਸ ਨੂੰ ਪੂਰੇ ਤਿੰਨ ਮਹੀਨੇ ਮਹੇਸ਼ਵਰ ਵਿਚ ਰਖਿਆ । ਇਕ ਦਿਨ ਉਸ ਨੇ ਪੂਰੀ ਹਿੰਮਤ ਤੋਂ ਕੰਮ ਲੈਂਦਿਆਂ ਹੋਇਆਂ ਰਾਜਸੀ ਵਿਸ਼ੇ ਦੀ ਗੱਲ ਛੇੜੀ । ਅਹਿੱਲਿਆ ਬਾਈ ਨੇ ਉਸ ਨੂੰ ਕੋਰਾ ਜਵਾਬ ਦੇ ਦਿਤਾ । ਮਹਾਦਜੀ ਬੜਾ ਖਿਝਿਆ ਤੇ ਗ਼ੁਸੇ ਵਿਚ ਬੋਲਿਆ, "ਤੈਨੂੰ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਆਖ਼ਰ ਮੈਂ ਮਰਦ ਹਾਂ, ਅਤੇ ਜੇ ਮੈਂ ਆਪਣੀ ਆਈ ਉਤੇ ਆ ਗਿਆ, ਤਾਂ ਤੂੰ ਆਪ ਹੀ ਸੋਚ ਲੈ ਕਿ ਤੇਰਾ ਕੀ ਹਾਲ ਹੋਵੇਗਾ !"

ਅਹਿੱਲਿਆ ਬਾਈ ਭੜਕ ਉਠੀ ਤੇ ਗੱਜ ਕੇ ਬੋਲੀ, "ਮੈਨੂੰ ਪਤਾ ਹੈ ਕਿ ਤੁਸੀਂ ਆਪਣੀਆਂ ਤੀਵੀਂਆਂ ਨਾਲ ਸੁਪਾਰੀ ਦੇ ਟੋਟੇ ਵਰਗਾ ਸਲੂਕ ਹੀ ਕਰਦੇ ਹੋ, ਅਤੇ ਜਦੋਂ ਚਾਹੋ ਉਨ੍ਹਾਂ ਨੂੰ ਚਬਾ ਜਾਂਦੇ ਹੋ । ਜਾਹ ਜਾ ਕੇ ਤੁਕੋਜੀ ਹੋਲਕਰ ਨੂੰ ਪੱਟੀ ਪੜ੍ਹਾ ਦੇ ਅਤੇ ਦੋਵੇਂ ਆਪਣੀ ਤਾਕਤ ਨੂੰ ਮੇਲ ਕੇ ਮੇਰੇ ਉਤੇ ਚੜ੍ਹਾਈ ਕਰ ਦਿਉ । ਜਿਸ ਦਿਨ ਤੇਰੇ ਸਿਪਾਹੀਆਂ ਨੇ ਇੰਦੌਰ ਵਿਚ ਪੈਰ ਪਾਇਆ, ਮੈਂ ਤੈਨੂੰ ਬਚਨ ਦੇਂਦੀ ਹਾਂ ਕਿ ਮੈਂ ਤੈਨੂੰ ਅੱਗੋਂ ਹੋ ਕੇ ਮਿਲਾਂਗੀ ਅਤੇ ਬੇੜੀਆਂ ਵਿਚ ਜਕੜ ਕੇ ਹਾਥੀ ਦੇ ਪੈਰਾਂ ਥਲੇ ਮਧੋਲ ਦਿਆਂਗੀ । ਇਸ ਮਗਰੋਂ ਹੀ ਮੈਨੂੰ ਮਲਹਾਰ ਰਾਉ ਹੋਲਕਰ ਦੀ ਨੂੰਹ ਅਖਵਾਣ ਦਾ ਹੱਕ ਹੋਵੇਗਾ । ਜੋ ਤੇਰੇ ਮਨ ਵਿਚ ਲੁਕਿਆ ਪਿਆ ਸੀ ਤੂੰ ਪਹਿਲੋਂ ਹੀ ਦਸ ਦਿਤਾ ਹੈ, ਹੁਣ ਜੇ ਤੂੰ ਇਸ ਤੋਂ ਫਿਰੇਂ ਤਾਂ ਤੈਨੂੰ ਮਾਰਤੰਡ ਦੀ ਮਾਰ ਵਗੇ ।"

ਜਦੋਂ ਮਹਾਦਜੀ ਵਰਗੇ ਸਿਆਣੇ ਤੇ ਸ਼ਕਤੀਸ਼ਾਲੀ ਨੀਤੀਵਾਨ ਨੇ ਇਹ ਸ਼ਬਦ ਸੁਣੇ, ਤਾਂ ਉਹ ਤ੍ਰਭਕ ਉਠਿਆ । ਉਸ ਨੂੰ ਗਿਆਨ ਹੋ ਗਿਆ ਕਿ ਉਸ ਦੀ ਵਿਉਂਤ ਸਿਰੇ ਨਹੀਂ ਚੜ੍ਹੀ, ਅਤੇ ਇਸ ਲਈ ਉਹ ਪੱਚੀ ਹੋਇਆ

ਕੰਨ ਵਲ੍ਹੇਟ ਕੇ ਪੂਨੇ ਵਲ ਚਲਾ ਗਿਆ। ਉਸ ਨੇ ਮੁੜ ਕੇ ਅਹਿੱਲਿਆ ਬਾਈ ਨਾਲ ਕਦੀ ਵੀ ਇਸ ਤਰ੍ਹਾਂ ਨਾਲ ਗੱਲ ਨਾ ਕੀਤੀ।

ਉਸ ਦੇ ਗੁਣਾਂ ਤੇ ਨਿਰਭੈਤਾ ਦੀ ਸ਼ੁਹਰਤ ਪੇਸ਼ਵਾ ਤੀਕ ਵੀ ਪਹੁੰਚ ਚੁਕੀ ਸੀ। ਉਹ ਅਹਿੱਲਿਆ ਬਾਈ ਦੀ ਬੜੀ ਇੱਜ਼ਤ ਕਰਦਾ ਸੀ ਅਤੇ ਕਦੀ ਵੀ ਕੋਈ ਅਜਿਹੀ ਗੱਲ ਨਹੀਂ ਸੀ ਕਰਦਾ ਜੋ ਉਸ ਦੇ ਸਵੈਮਾਨ ਨੂੰ ਸੱਟ ਮਾਰੇ। ਉਸ ਨੇ ਕਦੀ ਵੀ ਉਸ ਦੀ ਮਰਜ਼ੀ ਦੇ ਵਿਰੁਧ ਕੋਈ ਕੰਮ ਨਹੀਂ ਸੀ ਕੀਤਾ।

ਇਕ ਅਖਾਣ ਹੈ, ਜਿਥੇ ਵੀ ਗੁੜ ਹੋਵੇਗਾ ਉਥੇ ਕੀੜੀਆਂ ਪਹੁੰਚ ਜਾਣਗੀਆਂ। ਆਮ ਤੌਰ ਤੇ ਹਾਕਮ ਤੇ ਧਨੀ ਸ਼੍ਰੇਣੀ ਦੇ ਇਰਦ ਗਿਰਦ ਚੁਗ਼ਲ ਤੇ ਖ਼ੁਸ਼ਾਮਦੀ ਲੋਕ ਇਕੱਠੇ ਹੋ ਜਾਂਦੇ ਹਨ। ਆਮ ਤੌਰ ਤੇ ਲੋਕੀ ਖ਼ੁਸ਼ਾਮਦ ਦੇ ਮਾਖਿਉਂ ਮਿੱਠੇ ਸ਼ਬਦਾਂ ਦੀ ਜਿੱਲ੍ਹਣ ਵਿਚ ਡੁਬਣੋਂ ਨਹੀਂ ਬਚ ਸਕਦੇ। ਪਰ ਅਹਿੱਲਿਆ ਬਾਈ ਖ਼ੁਸ਼ਾਮਦੀਆਂ ਨੂੰ ਨਫ਼ਰਤ ਕਰਦੀ ਸੀ। ਆਪਣੀ ਤਾਰੀਫ਼ ਨੂੰ ਉਹ ਭੈੜੀ ਗੱਲ ਸਮਝਦੀ ਸੀ, ਅਤੇ ਸੁਣਨ ਨੂੰ ਹੋਰ ਵੀ ਭੈੜਾ ਜਾਣਦੀ ਸੀ। ਇਹੋ ਕਾਰਨ ਹੈ ਕਿ ਖ਼ੁਦਗਰਜ਼ ਲੋਕਾਂ ਨੂੰ ਕਦੀ ਵੀ ਉਸ ਦਾ ਨੇੜ ਪ੍ਰਾਪਤ ਨਹੀਂ ਹੋਇਆ।

ਇਕ ਵਾਰੀ ਇਕ ਕਵੀ ਉਸ ਕੋਲ ਆਇਆ, ਅਤੇ ਅਹਿੱਲਿਆ ਬਾਈ ਦੀ ਆਗਿਆ ਨਾਲ ਉਸ ਨੂੰ ਆਪਣੀਆਂ ਕਵਿਤਾਵਾਂ ਸੁਣਾਣ ਲਗਾ। ਉਸ ਦੀ ਕਵਿਤਾ ਉਸ ਦੀ ਉਸਤਤ ਵਿਚ ਲਿਖੀ ਤੁੱਕਬੰਦੀ ਦੇ ਸਿਵਾ ਹੋਰ ਕੁਝ ਵੀ ਨਹੀਂ ਸੀ।

ਕੁਝ ਚਿਰ ਮਗਰੋਂ ਅਹਿੱਲਿਆ ਬਾਈ ਨੇ ਉਸ ਨੂੰ ਰੋਕ ਦਿਤਾ ਅਤੇ ਬੋਲੀ, "ਮੇਰੀ ਉਸਤਤ ਦੇ ਸਿਵਾ ਤੇਰੀ ਪੁਸਤਕ ਵਿਚ ਹੋਰ ਕੀ ਹੈ ?"

ਕਵੀ ਨੇ ਉੱਤਰ ਦਿਤਾ, "ਓ ਮਾਤਾ, ਇਸ ਵਿਚ ਤੇਰੀ ਉਸਤਤ ਦੇ ਸਿਵਾ ਹੋਰ ਕੁਝ ਵੀ ਨਹੀਂ। ਤੂੰ ਸੱਚਮੁੱਚ ਹੀ ਮਹਾਨ ਹੈਂ।"

ਅਹਿੱਲਿਆ ਬਾਈ ਬੜੀ ਗੰਭੀਰਤਾ ਨਾਲ ਬੋਲੀ, "ਜੇ ਤੂੰ ਇਹ ਸਾਰੀ ਮਹਿਮਾ ਉਸ ਸਰਬ ਸ਼ਕਤੀਮਾਨ ਪ੍ਰਭੂ ਦੀ ਕੀਤੀ ਹੁੰਦੀ, ਤਾਂ ਤੇਰਾ ਜੀਵਨ ਕਿਸੇ ਲੇਖੇ ਲਗ ਜਾਂਦਾ ਅਤੇ ਤੇਰੇ ਯਤਨ ਵੀ ਸਫਲ ਹੋ ਜਾਂਦੇ। ਪਰ ਹੁਣ ਤਕ ਜੋ ਤੂੰ ਕੀਤਾ ਹੈ, ਇਸ ਦਾ ਕੋਈ ਮੁੱਲ ਨਹੀਂ। ਬਸ ਚਲਿਆ ਜਾ ! ਬਾਕੀ ਰਹੀ ਤੇਰੀ ਪੁਸਤਕ, ਇਸ ਨੂੰ ਮੈਂ ਨਰਬਦਾ ਵਿਚ ਸੁਟ ਦਿਆਂਗੀ।"

ਅਤੇ ਉਸ ਨੇ ਇਉਂ ਹੀ ਕੀਤਾ। ਕਵੀ ਚੁੱਪ ਚਾਪ ਬਿਟਰ ਬਿਟਰ ਤੱਕਦਾ ਰਹਿ ਗਿਆ।

ਅਹਿੱਲਿਆ ਬਾਈ ਦੀ ਕਰਤੱਵ-ਪਾਲਣਾ ਅਦੁੱਤੀ ਸੀ। ਉਹ ਹਰ ਵੇਲੇ ਆਪਣੇ ਧਾਰਮਕ, ਪਰਉਪਕਾਰੀ ਤੇ ਪਰਬੰਧਕੀ ਫ਼ਰਜ਼ਾਂ ਨੂੰ ਨਿਭਾਉਣ ਵਿਚ ਰੁੱਝੀ ਰਹਿੰਦੀ ਸੀ। ਉਸ ਕੋਲ ਨਿਗੂਣੀਆਂ ਗੱਲਾਂ ਜੋਗਾ ਸਮਾਂ ਨਹੀਂ ਸੀ। ਜਦੋਂ ਉਸ ਕੋਲ ਕੰਮ ਹੁੰਦਾ, ਉਹ ਦਿਨ ਜਾਂ ਰਾਤ, ਚੰਗੇ ਜਾਂ ਭੈੜੇ ਮੌਸਮ, ਥਕਾਵਟ ਜਾਂ ਬੀਮਾਰੀ ਨੂੰ ਨਹੀਂ ਸੀ ਦੇਖਦੀ। ਆਲਸ ਜਾਂ ਆਰਾਮ ਤਲਬੀ ਉਸ ਦੇ ਨੇੜੇ ਨਹੀਂ ਸੀ ਗਈ। ਉਸ ਦੇ ਕੰਮਾਂ ਵਿਚ ਸੁਸਤੀ ਜਾਂ ਕੁਚੱਜਤਾ ਦੀ ਕੋਈ ਥਾਂ ਨਹੀਂ ਸੀ। ਨਾ ਹੀ ਦੂਜਿਆਂ ਵਿਚ ਉਹ ਇਨ੍ਹਾਂ ਔਗਣਾਂ ਨੂੰ ਬਰਦਾਸ਼ਤ ਕਰਦੀ ਸੀ। ਨੇਮਬੱਧਤਾ ਤੇ ਸੰਜਮ ਉਸ ਦਾ ਦੂਜਾ ਸੁਭਾਉ ਬਣ ਗਏ ਸਨ।

ਇਕ ਸਫਲ ਰਾਜ ਦੀ ਹਾਕਮ ਹੋਣ ਕਰ ਕੇ ਉਸ ਨੂੰ ਹਰ ਤਰ੍ਹਾਂ ਦਾ ਸੁਖ ਆਰਾਮ ਮਿਲ ਸਕਦਾ ਸੀ, ਪਰ ਉਸ ਨੇ ਕਦੀ ਇਨ੍ਹਾਂ ਦੀ ਪਰਵਾਹ ਨਹੀਂ ਸੀ ਕੀਤੀ। ਸਗੋਂ ਇਨ੍ਹਾਂ ਦੀ ਥਾਂ ਉਹ ਸੇਵਾ ਤੇ ਸੰਜਮ ਭਰੇ ਜੀਵਨ ਨੂੰ ਵਧੇਰੇ ਪਸੰਦ ਕਰਦੀ ਸੀ। ਉਹ ਬੜੀ ਸਾਦਾ ਤੇ ਸਾਫ਼ ਗੋ ਸੀ, ਪਰ ਮਿਹਰਬਾਨੀ ਤੇ ਹਮਦਰਦੀ ਉਸ ਵਿਚੋਂ ਡੁੱਲ੍ਹ ਡੁੱਲ੍ਹ ਪੈਂਦੀ ਸੀ। ਉਹ ਦੂਜਿਆਂ ਦੇ ਦੁਖ ਨੂੰ ਬਰਦਾਸ਼ਤ ਨਹੀਂ ਸੀ ਕਰ ਸਕਦੀ। ਜੋ ਵੀ ਉਸ ਕੋਲ ਆਸ ਲੈ ਕੇ ਆਉਂਦਾ ਨਿਰਾਸ਼ਾ ਨਾ ਮੁੜਦਾ। ਉਹ ਹਰ ਵੇਲੇ ਦੂਜਿਆਂ ਦਾ ਦੁਖ ਦੂਰ ਕਰਨ ਲਈ ਤਿਆਰ ਰਹਿੰਦੀ ਸੀ, ਅਤੇ ਇਸ ਕੰਮ ਵਿਚ ਉਹ ਕੋਈ ਵਿਤਕਰਾ ਨਹੀਂ ਨਹੀਂ ਸੀ ਕਰਦੀ।

ਉਹ ਹਰ ਰੋਜ਼ ਦਿਨ ਚੜ੍ਹਨ ਤੋਂ ਇਕ ਘੰਟਾ ਪਹਿਲਾਂ ਉਠਦੀ। ਨਹਾ ਧੋ ਕੇ, ਉਹ ਕੁਝ ਸਮਾਂ ਪੂਜਾ ਤੇ ਸਮਾਧੀ ਵਿਚ ਗੁਜ਼ਾਰਦੀ, ਅਤੇ ਫਿਰ ਪੁਰਾਣਾਂ ਤੇ ਹੋਰ ਪਵਿੱਤਰ ਗ੍ਰੰਥਾਂ ਦਾ ਪਾਠ ਸਰਵਣ ਕਰਦੀ। ਫਿਰ ਉਹ ਦਾਨ ਕਰਦੀ। ਬ੍ਰਾਹਮਣਾਂ, ਮੰਗਤਿਆਂ, ਗ਼ਰੀਬਾਂ ਤੇ ਅਨਾਥਾਂ ਵਿਚ ਕਪੜੇ ਪੈਸੇ ਤੇ ਭੋਜਨ ਵੰਡਣਾ ਉਸ ਦਾ ਨੇਮ ਸੀ। ਜੋ ਵੀ ਨਿਯਤ ਸਮੇਂ ਉਤੇ ਹਾਜ਼ਰ ਹੁੰਦਾ ਉਸ ਨੂੰ ਲੰਗਰ ਛਕਾਇਆ ਜਾਂਦਾ। ਇਸ ਦੇ ਪਿਛੇ ਅਹਿੱਲਿਆ ਬਾਈ ਦੀ ਇਹ ਤੀਬਰ ਇੱਛਾ ਕੰਮ ਕਰ ਰਹੀ ਹੁੰਦੀ ਸੀ ਕਿ ਉਸ ਦੇ ਰਾਜ ਵਿਚ ਕੋਈ ਵੀ

ਭੁੱਖਾ ਨਾ ਰਹੇ । ਜਦੋਂ ਕੋਈ ਵੀ ਭੁੱਖਾ ਨਾ ਰਹਿੰਦਾ ਤਾਂ ਉਹ ਬ੍ਰਾਹਮਣਾਂ ਨੂੰ ਆਪਣੀ ਹਾਜ਼ਰੀ ਵਿਚ ਭੋਜਨ ਖਲਾਂਦੀ, ਅਤੇ ਉਨ੍ਹਾਂ ਨੂੰ ਰਜਾ ਕੇ ਪਿਛੋਂ ਆਪ ਖਾਂਦੀ ।

ਘਾਸ ਅਹਾਰੀ ਹੋਣ ਕਰ ਕੇ ਉਸ ਦਾ ਖਾਣਾ ਬੜਾ ਸਾਤਵਿਕ ਸੀ । ਉਸ ਦੇ ਸਮੇਂ ਵਿਚ ਮਾਸ ਖਾਣ ਦਾ ਰਵਾਜ ਆਮ ਸੀ, ਪਰ ਉਸ ਨੇ ਜੀਵਨ ਭਰ ਮਾਸ ਨਹੀਂ ਸੀ ਖਾਧਾ । ਉਹ ਰਾਤ ਦਾ ਖਾਣਾ ਨਹੀਂ ਸੀ ਖਾਂਦੀ, ਥੋੜਾ ਬਹੁਤ ਫਲ ਖਾ ਕੇ ਹੀ ਗੁਜ਼ਾਰਾ ਕਰ ਲੈਂਦੀ ਸੀ ।

ਮਹੇਸ਼ਵਰ ਵਿਚ ਸ਼ਾਹੀ ਲੰਗਰ ਤੇ ਰਸਦ ਖ਼ਾਨਾ ਬਹੁਤ ਵੱਡਾ ਸੀ । ਬੜੇ ਨਿਪੁੰਨ ਕਰਮਚਾਰੀ ਇਨ੍ਹਾਂ ਦੇ ਪ੍ਰਬੰਧ ਉਤੇ ਲਗੇ ਹੋਏ ਸਨ । ਤਿੰਨ ਸੌ ਤੋਂ ਵਧ ਬੰਦੇ ਹਰ ਰੋਜ਼ ਸ਼ਾਹੀ ਲਗਰ ਵਿਚ ਪ੍ਰਸ਼ਾਦ ਛਕਦੇ ਸਨ । ਇਨ੍ਹਾਂ ਵਿਚ ਅਹਿੱਲਿਆ ਬਾਈ ਦੇ ਪਰਵਾਰ ਦੇ ਮੈਂਬਰ, ਮਹਿਮਾਨ ਉਸ ਦੀਆਂ ਨਿੱਜੀ ਦਾਸੀਆਂ ਤੇ ਦਾਸ ਸ਼ਾਮਲ ਹੁੰਦੇ ਸਨ । ਸ਼ਾਹੀ ਡੰਗਰਾਂ ਦੇ ਚਰਵਾਲ ਵੀ ਏਥੇ ਹੀ ਰੋਟੀ ਖਾਂਦੇ ਸਨ । ਇਨ੍ਹਾਂ ਦੇ ਇਲਾਵਾ ਬ੍ਰਾਹਮਣਾਂ ਦੀ ਇਕ ਤਗੜੀ ਢਾਣੀ ਹੁੰਦੀ ਸੀ, ਜੋ ਪਾਠ ਪੂਜਾ ਤੇ ਧਾਰਮਕ ਰਹੁ ਰੀਤਾਂ ਲਈ ਉਥੇ ਆਏ ਹੁੰਦੇ ਸਨ ।

ਰੋਟੀ ਖਾ ਕੇ ਅਹਿੱਲਿਆ ਬਾਈ ਕੁਝ ਚਿਰ ਲਈ ਆਰਾਮ ਕਰਦੀ । ਫਿਰ ਪੂਰੇ ਦੋ ਵਜੇ ਦਰਬਾਰ ਵਿਚ ਪਹੁੰਚ ਜਾਂਦੀ ਜਿਥੇ ਸ਼ਾਮ ਦੇ ਛੇ ਵਜੇ ਤੀਕ ਬੈਠੀ ਰਾਜ ਕਾਜ ਦੇ ਮੁਆਮਲਿਆਂ ਨੂੰ ਨਜਿਠਦੀ ਰਹਿੰਦੀ । ਫਿਰ ਦੋ ਘੰਟੇ ਪੂਜਾ ਪਾਠ ਕਰਦੀ । ਇਸ ਮਗਰੋਂ ਉਹ ਫਲਾਹਾਰ ਕਰਦੀ ਅਤੇ ਮੁੜ ਨੌਂ ਵਜੇ ਦਰਬਾਰ ਵਿਚ ਪਹੁੰਚ ਜਾਂਦੀ ਜਿਥੇ ਗਿਆਰਾਂ ਵਜੇ ਤੀਕ ਕੰਮ ਕਰ ਕੇ ਸੌਣ-ਕਮਰੇ ਵਿਚ ਚਲੀ ਜਾਂਦੀ।

ਉਸ ਦੇ ਇਸ ਨਿੱਤ ਨੇਮ ਵਿਚ ਕੋਈ ਫ਼ਰਕ ਨਾ ਪੈਂਦਾ, ਪਰ ਜਦੋਂ ਉਹ ਵਰਤ ਰਖਦੀ ਜਾਂ ਕਿਸੇ ਹੋਰ ਜ਼ਰੂਰੀ ਧਾਰਮਕ ਕੰਮ ਵਿਚ ਰੁਝੀ ਹੁੰਦੀ, ਤਾਂ ਨਿਤਨੇਮ ਵਿਚ ਲੋੜ ਅਨੁਸਾਰ ਤਬਦੀਲੀ ਕਰ ਲਈ ਜਾਂਦੀ । ਜੇ ਕੰਮ ਬਹੁਤ ਵਧ ਜਾਂਦਾ, ਤਾਂ ਰਾਤੀਂ ਦੇਰ ਤਕ ਜਾਗਦੀ ਰਹਿੰਦੀ । ਉਸ ਨੇ ਕਦੀ ਥਕਾਵਟ, ਆਲ੍ਹਸ ਜਾਂ ਟਾਲ ਮਟੋਲ ਤੋਂ ਕੰਮ ਨਹੀਂ ਸੀ ਲਿਆ । ਕਈ ਵਾਰੀ ਉਸ ਦੇ ਅਧੀਨ ਕੰਮ ਕਰਨ ਵਾਲੇ ਉਸ ਦੀ ਨਿਪੁੰਨਤਾ ਤੋਂ ਤੰਗ ਆ ਜਾਂਦੇ

ਸਨ ਕਿਉਂਕਿ ਸਾਰੇ ਜਾਣਦੇ ਸਨ ਕਿ ਜਦੋਂ ਤਕ ਕੋਈ ਕੰਮ ਤਸੱਲੀ ਬਖ਼ਸ਼ ਤਰੀਕੇ ਨਾਲ ਖ਼ਤਮ ਨਹੀਂ ਹੁੰਦਾ, ਉਸ ਨੇ ਨਾ ਆਪ ਆਰਾਮ ਕਰਨਾ ਹੈ, ਨਾ ਆਰਾਮ ਕਰਨ ਦੇਣਾ ਹੈ।

ਅਹਿੱਲਿਆ ਬਾਈ ਆਪਣਾ ਕੰਮ ਅਰਦਾਸ ਨਾਲ ਸ਼ੁਰੂ ਕਰਦੀ ਅਤੇ ਫਿਰ ਡੂੰਘੀ ਰਾਤ ਤੀਕ ਇਕ ਜੋਗੀ ਵਾਂਗ ਕੰਮ ਵਿਚ ਜੁਟੀ ਰਹਿੰਦੀ। ਉਸ ਦਾ ਦ੍ਰਿੜ੍ਹ ਵਿਸ਼ਵਾਸ ਸੀ ਕਿ ਮਨੁੱਖੀ ਸਰੀਰ ਫ਼ਰਜ਼ਾਂ ਨੂੰ ਨਿਭਾਉਣ ਲਈ ਹੀ ਬਣਿਆ ਹੈ ਅਤੇ ਇਸ ਨੂੰ ਵਿਹਲਿਆਂ ਰਹਿ ਕੇ ਨਾਸ ਨਹੀਂ ਕਰਨਾ ਚਾਹੀਦਾ। ਹੇਠਾਂ ਦਿਤੀ ਜਾ ਰਹੀ ਚਿੱਠੀ ਉਸ ਦੀ ਮਹਾਨ ਲਗਨ ਦੀ ਗਵਾਹ ਹੈ। ਇਹ ਉਸ ਦੀ ਮ੍ਰਿਤੂ ਦੇ ਛੇ ਮਹੀਨੇ ਮਗਰੋਂ ਇਕ ਵਕੀਲ ਨੇ ਲਿਖੀ ਸੀ, ਜੋ ਉਸ ਦੇ ਅਧੀਨ ਕੰਮ ਕਰਦਾ ਸੀ। ਉਸ ਨੇ 6 ਫ਼ਰਵਰੀ, 1795 ਨੂੰ ਪੂਨੇ ਵਿਚ ਕਿਸੇ ਨੂੰ ਲਿਖਿਆ ਸੀ :

"......ਮਾਤਾ ਅਹਿੱਲਿਆ ਬਾਈ ਸ਼ਾਮ ਦਾ ਇਸ਼ਨਾਨ ਕਰ ਕੇ ਪ੍ਰਾਰਥਨਾ ਵਿਚ ਲੀਨ ਸੀ। ਖ਼ਬਰ ਸੁਣ ਕੇ ਉਸ ਨੇ ਕਿਹਾ ਕਿ ਮੈਂ ਖਾਣਾ ਖਾਣ ਮਗਰੋਂ ਚਿੱਠੀਆਂ ਸੁਣਾਂਗੀ। ਸੂਰਜ-ਗ੍ਰਹਿਣ ਤੋਂ ਅਗਲਾ ਦਿਨ ਸੀ। ਉਹ ਦਾਨ ਦੇ ਦੇ ਕੇ ਥਕ ਗਈ ਸੀ। ਉਸ ਨੇ ਸਾਰਾ ਦਿਨ ਵਰਤ ਰਖਿਆ ਸੀ। ਉਸ ਨੇ ਖਾਣਾ ਖਾਣ ਮਗਰੋਂ ਦਰਬਾਰ ਲਗਾਇਆ। ਫਿਰ ਉਹ ਮੰਜੇ ਉਤੇ ਬਹਿ ਗਈ ਅਤੇ ਉਸ ਨੇ ਆਪਣੇ ਮੰਤਰੀਆਂ ਵਿਨਾਇਕ ਬਾਜੀ ਰਾਉ ਤੇ ਬਾਲਾਜੀ ਕ੍ਰਿਸ਼ਨ ਨੂੰ ਬੁਲਾ ਭੇਜਿਆ। ਉਨ੍ਹਾਂ ਨੇ ਉਸ ਨੂੰ ਚਿੱਠੀਆਂ ਪੜ੍ਹ ਕੇ ਸੁਣਾਈਆਂ।

"......ਉਹ ਅੱਧੀ ਰਾਤ ਤੀਕ ਬੈਠੀ, ਆਪਣੇ ਘਾਟਾਂ ਤੇ ਬੇੜਿਆਂ ਦੇ ਅਫ਼ਸਰਾਂ ਨੂੰ ਚਿੱਠੀਆਂ ਲਿਖਵਾਉਂਦੀ ਰਹੀ, ਅਤੇ ਫਿਰ ਝਟਪਟ ਉਨ੍ਹਾਂ ਚਿੱਠੀਆਂ ਨੂੰ ਆਪਣੇ ਸਾਹਮਣੇ ਭਿਜਵਾ ਦਿਤਾ। ਜੋ ਕਰਮਚਾਰੀ ਲਾਗੇ ਸਨ, ਫਿਰ ਉਨ੍ਹਾਂ ਨੂੰ ਹਦਾਇਤਾਂ ਦਿਤੀਆਂ। ਸਭ ਜ਼ਰੂਰੀ ਤਿਆਰੀਆਂ ਕਰ ਦਿਤੀਆਂ ਗਈਆਂ। ਉਸ ਨੇ ਫ਼ੈਸਲਾ ਕੀਤਾ ਕਿ ਦਰਿਆਵਾਂ ਦੇ ਪੁਲਾਂ ਜਾਂ ਉਤਰੀ ਤੇ ਦੱਖਣੀ ਪਰਬਤੀ ਇਲਾਕਿਆਂ ਅਤੇ ਨਰਬਦਾ ਤੇ ਨੇਮਾਵਰ ਨਦੀਆਂ ਦੀਆਂ ਚੌਂਕੀਆਂ ਤੀਕ ਜਾਂਦੇ ਰਸਤਿਆਂ ਨੂੰ ਖੁਲ੍ਹਾ ਰਖਿਆ ਜਾਵੇ। ਉਸ ਨੇ ਇਕ ਪਰਵਾਨਾ ਬੁਰਹਾਨਪੁਰ ਵਿਚ ਬੈਠੇ ਰਘੂਨਾਥ ਪੰਤ ਨੂੰ ਭੇਜਿਆ, ਜਿਸ ਵਿਚ ਉਸ

ਨੇ ਸਰਦਾਰਾਂ ਤੇ ਜ਼ਿਮੀਂਦਾਰਾਂ ਨੂੰ, ਕੀਤੀਆਂ ਜਾਣ ਵਾਲੀਆਂ ਕੁਝ ਜ਼ਰੂਰੀ ਤਿਆਰੀਆਂ ਬਾਰੇ ਹਦਾਇਤਾਂ ਜਾਰੀ ਕੀਤੀਆਂ..... ।"

ਕੁਝ ਇਸ ਤਰ੍ਹਾਂ ਨਾਲ, ਅਹਿੱਲਿਆ ਬਾਈ ਆਪਣੇ ਫ਼ਰਜ਼ਾਂ ਨੂੰ ਨਿਭਾਉਂਦੀ ਲੋਕਾਂ ਦਾ ਖ਼ਿਆਲ ਰਖਦੀ ਅਤੇ ਰਾਜ ਦਾ ਪ੍ਰਬੰਧ ਕਰਦੀ ਸੀ। ਉਸ ਦਾ ਨਿਤਨੇਮ ਘੜੀ ਦੀ ਬਾਕਾਇਦਗੀ ਨਾਲ ਚਲਦਾ ਸੀ। ਉਸ ਦੇ ਜੀਵਨ ਵਿਚ ਪ੍ਰਾਰਥਨਾ, ਪਰਉਪਕਾਰ ਅਤੇ ਰਾਜ ਪ੍ਰਬੰਧ ਦਾ ਬੜਾ ਸੁੰਦਰ ਸੁਮੇਲ ਹੋਇਆ ਹੋਇਆ ਸੀ, ਜਿਸ ਨੇ ਉਸ ਦੇ ਲੋਕ ਤੇ ਪਰਲੋਕ ਦੋਹਾਂ ਵਿਚ ਹੀ ਅਰਥ ਤੇ ਆਕਰਖਣ ਦਾ ਵਾਧਾ ਕਰ ਦਿਤਾ ਸੀ।

## ਸਾਹਿਤ ਤੇ ਕਲਾ ਦੀ ਸਰਪ੍ਰਸਤੀ

ਸਾਰੀਆਂ ਕਲਾਵਾਂ ਤੇ ਜੁਗਤਾਂ ਜੋ ਜੀਵਨ ਵਿਚ ਮਨੋਰਮਤਾ ਤੇ ਮਨੋਰਥ ਦਾ ਵਾਧਾ ਕਰਦੀਆਂ ਹਨ, ਭਾਰਤੀ ਸਭਿਆਚਾਰ ਨਾਲ ਜੁੜੀਆਂ ਹੋਈਆਂ ਹਨ। ਭਾਰਤ ਵਿਚ ਜਿਸ ਕਿਸੇ ਦੀ ਸਾਹਿਤ, ਸੰਗੀਤ ਜਾਂ ਕਲਾ ਵਿਚ ਦਿਲਚਸਪੀ ਨਾ ਹੋਵੇ, ਉਸ ਨੂੰ ਧਰਤੀ ਉਤੇ ਭਾਰ ਸਮਝਿਆ ਜਾਂਦਾ ਹੈ। ਨਰੋਈ ਪ੍ਰਗਤੀ, ਪ੍ਰਸੰਨ ਜੀਵਨ ਅਤੇ ਮਨੁੱਖ ਦੀ ਸਰਬ ਪਖੀ ਉੱਨਤੀ ਲਈ, ਕਲਾ ਤੇ ਸਾਹਿਤ ਨੂੰ ਸਦਾ ਹੀ ਸਾਰੇ ਦੇਸ ਵਿਚ ਰੱਖਿਆ, ਸਰਪ੍ਰਸਤੀ ਤੇ ਉਤਸ਼ਾਹ ਮਿਲਦਾ ਰਿਹਾ ਹੈ, ਵਿਸ਼ੇਸ਼ ਕਰ ਕੇ ਹਾਕਮ-ਸ਼੍ਰੇਣੀ ਵਲੋਂ। ਇਹ ਇਕ ਆਮ ਮੰਨੀ ਹੋਈ ਗੱਲ ਹੈ ਕਿ ਹਰ ਬਾਦਸ਼ਾਹ ਕਲਾ ਦੇ ਵਿਭਿੰਨ ਅੰਗਾਂ ਦਾ ਰਸੀਆ ਹੋਣਾ ਚਾਹੀਦਾ ਹੈ, ਨਾਲੇ ਉਸ ਵਿਚ ਕਲਾ ਨੂੰ ਉਤਸਾਹ ਦੇਣ ਤੇ ਉਸ ਦੀ ਰੱਖਿਆ ਕਰਨ ਦੀ ਯੋਗਤਾ ਵੀ ਹੋਣੀ ਚਾਹੀਦੀ ਹੈ। ਅਹਿੱਲਿਆ ਬਾਈ ਇਨ੍ਹਾਂ ਸਾਰੀਆਂ ਗੱਲਾਂ ਵਿਚ ਪੂਰੀ ਉਤਰਦੀ ਸੀ। ਆਪਣੇ ਸਮੇਂ ਵਿਚ ਉਸ ਨੇ ਵਿਭਿੰਨ ਕਲਾਵਾਂ ਤੇ ਕਲਾਕਾਰਾਂ ਦੀ ਰੱਖਿਆ ਕੀਤੀ ਅਤੇ ਉਨ੍ਹਾਂ ਨੂੰ ਉਤਸ਼ਾਹ ਵੀ ਦਿਤਾ।

ਅਹਿੱਲਿਆ ਬਾਈ ਨੇ ਬਹੁਤ ਕਿਤਾਬੀ ਗਿਆਨ ਪ੍ਰਾਪਤ ਕੀਤਾ ਸੀ, ਪਰ

ਬਚਪਨ ਤੋਂ ਹੀ ਉਸ ਦਾ ਈਸ਼ਵਰ ਵਿਚ ਡੂੰਘਾ ਵਿਸ਼ਵਾਸ ਪੈਦਾ ਹੋ ਗਿਆ ਸੀ, ਜਿਸ ਦਾ ਫਲਰੂਪ ਪ੍ਰਾਰਥਨਾ ਅਤੇ ਧਾਰਮਕ ਗ੍ਰੰਥਾਂ ਦਾ ਪਾਠ ਉਸ ਦੇ ਜੀਵਨ ਦਾ ਮਹੱਤਵਪੂਰਨ ਭਾਗ ਬਣ ਗਿਆ ਸੀ। ਹਰ ਵੇਲੇ ਆਪਣੇ ਕੋਲ ਅਜਿਹੇ ਉੱਤਮ ਗ੍ਰੰਥ ਰਖਦੀ ਅਤੇ ਉਹਨਾਂ ਨੂੰ ਨੇਮ ਨਾਲ ਪੜ੍ਹਿਆ ਕਰਦੀ ਸੀ। ਕਈ ਵਾਰੀ ਉਹ ਪਾਠੀਆਂ ਤੋਂ ਉਨ੍ਹਾਂ ਵਿਚੋਂ ਪਾਠ ਸੁਣਦੀ। ਭਾਵੇਂ ਉਸ ਨੇ ਕੋਈ ਵਿਸ਼ੇਸ਼ ਵਿਦਿਅਕ ਗੁਣ ਗ੍ਰਹਿਣ ਨਹੀਂ ਸਨ ਕੀਤੇ, ਫਿਰ ਵੀ ਉਸ ਦਾ ਬੌਧਿਕ ਵਿਕਾਸ ਹੈਰਾਨ ਕਰਨ ਵਾਲਾ ਸੀ।

ਉਹ ਬਿਨਾਂ ਕਿਸੇ ਔਖ ਦੇ, ਮਰਾਠੀ, ਸੰਸਕ੍ਰਿਤ ਤੇ ਹਿੰਦੀ ਪੜ੍ਹ ਲਿਖ ਤੇ ਸਮਝ ਸਕਦੀ ਸੀ। ਉਹ ਮੋਦੀ ਭਾਸ਼ਾ ਦੀ ਵੀ ਚੰਗੀ ਗਿਆਤਾ ਸੀ। ਉਹ ਵਖ ਵਖ ਸਮਿਆਂ ਉਤੇ ਵਖ ਵਖ ਲੋਕਾਂ ਨੂੰ ਜੋ ਚਿੱਠੀਆਂ ਲਿਖਦੀ ਰਹੀ ਸੀ, ਉਨ੍ਹਾਂ ਦਾ ਜਵਾਬ ਨਹੀਂ। ਉਸ ਦੀਆਂ ਚਿੱਠੀਆਂ ਮਰਾਠੀ ਸਾਹਿਤ ਦਾ ਅਮੁੱਲ ਭੰਡਾਰ ਸਮਝੀਆਂ ਜਾਂਦੀਆਂ ਹਨ। ਇਨ੍ਹਾਂ ਚਿੱਠੀਆਂ ਦੀ ਬੋਲੀ ਤੇ ਸ਼ੈਲੀ, ਸਪੱਸ਼ਟਤਾ ਤੇ ਡੂੰਘਾਈ ਅਸਾਧਾਰਨ ਪੱਧਰ ਦੀ ਹੈ। ਇਨ੍ਹਾਂ ਵਿਚ, ਉਸ ਦੀ ਡੂੰਘਾਈ, ਪ੍ਰੌੜ੍ਹਤਾ ਨੇ ਰਾਜਨੀਤਕ ਸੂਝ ਝਲਕਾਂ ਮਾਰਦੀ ਨਜ਼ਰ ਆਉਂਦੀ ਹੈ।

ਅਹਿੱਲਿਆ ਬਾਈ, ਉਨ੍ਹਾਂ ਵਿਦਵਾਨਾਂ ਨੂੰ ਜੋ ਵੇਦਾਂ ਤੇ ਸ਼ਾਸਤ੍ਰਾਂ ਦੀ ਡੂੰਘੀ ਸੂਝ ਰਖਦੇ ਸਨ, ਪੂਰਾ ਸ਼ਾਹੀ ਮਾਣ ਤੇ ਸਰਪ੍ਰਸਤੀ ਦਿਆ ਕਰਦੀ ਸੀ। ਉਸ ਦੇ ਸੱਦੇ ਉਤੇ ਅਧਿਆਤਮ ਵਿੱਦਿਆ, ਵਿਧੀ ਵਿੱਦਿਆ, ਵੇਦਾਂਤ, ਸਾਹਿਤ, ਵਿਆਕਰਣ, ਗਾਇਨ ਕਥਨ, ਜੋਤਿਸ਼ ਵਿੱਦਿਆ, ਖਗੋਲ ਵਿੱਦਿਆ ਤੇ ਔਸ਼ਧੀ ਵਿੱਦਿਆ ਦੇ ਅਨੇਕਾਂ ਵਿਸ਼ੇਸ਼ੱਗ ਦੇਸ ਦੇ ਕੋਨੇ ਕੋਨੇ ਤੋਂ ਆ ਕੇ ਮਹੇਸ਼ਵਰ ਦੇ ਵਸਨੀਕ ਬਣ ਗਏ ਸਨ। ਉਨ੍ਹਾਂ ਲਈ ਹਰ ਤਰ੍ਹਾਂ ਦਾ ਪ੍ਰਬੰਧ ਸਰਕਾਰ ਵਲੋਂ ਕੀਤਾ ਜਾਂਦਾ ਸੀ। ਕਈਆਂ ਨੂੰ ਜਾਗੀਰਾਂ ਵੀ ਦਿਤੀਆਂ ਗਈਆਂ ਸਨ, ਜਿਨ੍ਹਾਂ ਨੂੰ ਉਹ ਅਗੋਂ ਆਪਣੇ ਉਤਰਾਧਿਕਾਰੀਆਂ ਨੂੰ ਦੇ ਸਕਦੇ ਸਨ।

ਮਰਾਠੀ ਦਾ ਪ੍ਰਸਿੱਧ ਕਵੀ ਮੋਰੋਪੰਤ, ਅਹਿੱਲਿਆ ਬਾਈ ਦੀ ਸ਼ੋਭਾ ਸੁਣ ਕੇ ਮਹੇਸ਼ਵਰ ਆਇਆ ਜਿਥੇ ਉਸ ਦਾ ਬੇਹੱਦ ਮਾਣ ਕੀਤਾ ਗਿਆ। ਸੰਸਕ੍ਰਿਤ ਦੇ ਪ੍ਰਸਿੱਧ ਵਿਦਵਾਨ ਤੇ ਕਵੀ ਖ਼ੁਸ਼ਾਲੀ ਰਾਮ ਨੂੰ ਵੀ ਅਹਿੱਲਿਆ ਬਾਈ ਦੀ ਸਰਪ੍ਰਸਤੀ ਹਾਸਲ ਸੀ। ਅਹਿੱਲਿਆ ਬਾਈ ਦੀ ਮਹਾਨਤਾ ਨੂੰ ਦੇਖ ਕੇ ਉਸ ਨੂੰ ਆਪਣੀ ਪ੍ਰਸਿੱਧ ਪੁਸਤਕ 'ਅਹਿੱਲਿਆ ਕਾਮਧੇਨੁ' ਲਿਖਣ ਦੀ ਪ੍ਰੇਰਨਾ

ਮਿਲੀ ਸੀ। ਗਿਆਨ ਦੇ ਖੇਤਰ ਵਿਚ ਇਹ ਇਕ ਪ੍ਰਮੁਖ ਰਚਨਾ ਮਨੀ ਗਈ ਹੈ। ਪ੍ਰਸਿੱਧ ਸੰਗੀਤਕਾਰ ਅਨੰਤਫੰਡੀ ਵੀ, ਉਸੇ ਦੀ ਸ਼ੁਹਰਤ ਦਾ ਖਿਚਿਆ ਧੁਰ ਦੱਖਣ ਤੋਂ ਚਲ ਕੇ ਮਹੇਸ਼ਵਰ ਆਣ ਟਿਕਿਆ ਸੀ। ਅਹਿੱਲਿਆ ਬਾਈ ਨੇ ਉਸ ਨੂੰ ਦਿਲ ਖੋਹਲ ਕੇ ਨਿਵਾਜਿਆ ਅਤੇ ਦੈਵੀ ਪੱਥ ਉਤੇ ਚਲਣ ਵਿਚ ਵੀ ਉਸ ਦੀ ਸਹਾਇਤਾ ਕੀਤੀ। ਉਸ ਨੇ ਹੋਰ ਵੀ ਕਈ ਕਵੀਆਂ ਤੇ ਲੇਖਕਾਂ ਨੂੰ, ਆਸਰਾ ਦਿਤਾ ਅਤੇ ਇਉਂ ਸਾਹਿਤ ਤੇ ਸਾਹਿਤਕਾਰਾਂ ਦੀ ਬਹੁਮੁੱਲੀ ਸੇਵਾ ਕੀਤੀ। ਉਹ ਸਮੇਂ ਸਮੇਂ ਸਿਰ ਵਿਦਵਾਨਾਂ, ਸੰਤਾਂ ਮਹਾਤਮਾਵਾਂ, ਲੇਖਕਾਂ, ਕਵੀਆਂ ਅਤੇ ਭਗਵਾਨ ਦਾ ਜੱਸ ਗਾਉਣ ਵਾਲਿਆਂ ਨੂੰ ਬਸਤਰ ਤੇ ਇਨਾਮ ਆਦਿ ਦੇਂਦੀ ਰਹਿਦੀ ਸੀ। ਇਉਂ ਉਸ ਦੀ ਸਰਪ੍ਰਸਤੀ ਦਾ ਸਦਕਾ, ਮਹੇਸ਼ਵਰ ਵਿਦਵਾਨਾਂ ਤੇ ਵਿਸ਼ੇਸ਼ੱਗਾਂ ਲਈ ਵੱਡੀ ਖਿੱਚ ਵਾਲਾ ਕੇਂਦਰ ਬਣ ਗਿਆ ਸੀ। ਉਹ ਦੂਰ ਦੁਰੇਡੇ ਥਾਵਾਂ ਤੋਂ ਚਲ ਕੇ ਉਥੇ ਪੁਜਦੇ ਸਨ ਅਤੇ ਆਉਣ ਸਾਰ ਉਨ੍ਹਾਂ ਨੂੰ ਯੋਗ ਤੇ ਸ਼ਾਹਾਨਾ ਸਰਪ੍ਰਸਤੀ ਮਿਲਦੀ ਸੀ। ਰਾਜਾ ਵਿਕਰਮ ਦੇ ਸਮੇਂ ਵਿਚ ਅਵਾਂਤਿਕ, ਭੋਜ ਦੇ ਸਮੇਂ ਵਿਚ ਧਾਰ, ਪਰ ਅਹਿੱਲਿਆ ਬਾਈ ਦੇ ਸਮੇਂ ਵਿਚ ਮਹੇਸ਼ਵਰ, ਅਧਿਆਤਮਵਾਦੀਆਂ ਤੇ ਵਿਦਵਾਨਾਂ ਦਾ ਕੇਂਦਰ ਬਣਿਆ ਹੋਇਆ ਸੀ।

ਅਹਿੱਲਿਆ ਬਾਈ ਨੇ ਕਾਸ਼ੀ ਵਿਚ ਬ੍ਰਹਮਪੁਰੀ ਦਾ ਨਿਰਮਾਣ ਕੀਤਾ ਜਿਥੇ ਬੜੇ ਬੜੇ ਉਤਕ੍ਰਿਸ਼ਟ ਅਧਿਆਤਮਵਾਦੀ, ਜੋ ਸਾਦਾ ਤੇ ਉੱਚੇ ਵਿਚਾਰਾਂ ਲਈ ਪ੍ਰਸਿੱਧ ਸਨ, ਆਣ ਟਿਕੇ ਸਨ। ਅਹਿੱਲਿਆ ਬਾਈ ਨੇ ਉਨ੍ਹਾਂ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਦੇ ਰਖੀਆਂ ਸਨ, ਤਾਂ ਜੋ ਉਹ ਬਿਨਾਂ ਕਿਸੇ ਪ੍ਰਕਾਰ ਦੀ ਚਿੰਤਾ ਦੇ ਵੇਦਾਂ ਤੇ ਸ਼ਾਸਤਰਾਂ ਦਾ ਅਧਿਅਨ ਕਰ ਸਕਣ। ਬ੍ਰਹਮਪੁਰੀ ਇਕ ਮਹਾਨ ਮੱਠ ਵਾਂਗ ਸੀ ਜਿਸ ਨੇ ਕਈ ਪ੍ਰਸਿੱਧ ਵਿਦਵਾਨ ਤੇ ਪੁਸਤਕਾਂ ਪੈਦਾ ਕੀਤੀਆਂ।

ਅਹਿੱਲਿਆ ਬਾਈ ਨੇ ਲਗ ਪਗ ਸਾਰੇ ਤੀਰਥਾਂ ਉਤੇ, ਮੰਦਰ, ਨਦੀ ਬੰਧ ਅਤੇ ਹੋਰ ਅਨੇਕਾਂ ਇਮਾਰਤਾਂ ਬਣਵਾਈਆਂ। ਇਸ ਦੇ ਇਲਾਵਾ ਉਸ ਨੇ ਕਈ ਟੁੱਟੇ ਭੱਜੇ ਮੰਦਰਾਂ ਦੀ ਮੁਰੰਮਤ ਕਰਵਾਈ ਅਤੇ ਉਨ੍ਹਾਂ ਵਿਚ ਮੂਰਤੀਆਂ ਰਖਵਾਈਆਂ। ਉਸ ਨੇ ਆਪਣੇ ਸਵਰਗੀ ਸੰਬੰਧੀਆਂ ਦੀਆਂ ਕਈ ਯਾਦਗਾਰਾਂ ਵੀ ਬਣਵਾਈਆਂ। ਉਸ ਨੇ ਸਾਰੇ ਦੇਸ਼ ਵਿਚ ਅਨੇਕਾਂ ਖੂਹ ਤੇ ਤਲਾਅ ਖੁਦਵਾਏ, ਅਤੇ ਸੜਕਾਂ ਵੀ ਬਣਵਾਈਆਂ। ਉਸ ਨੇ ਕਲਕੱਤੇ ਤੋਂ ਕਾਸ਼ੀ ਤਕ ਜਾਂਦੀ

ਵੱਡੀ ਸੜਕ ਦੀ ਮੁਰੰਮਤ ਵੀ ਕਰਵਾਈ। ਉਸ ਦੇ ਦਿਨਾਂ ਵਿਚ, ਆਮ ਕਿਹਾ ਜਾਂਦਾ ਸੀ ਕਿ ਉਸ ਦੇ ਰਾਜ ਵਿਚ ਛੈਣੀ ਤੇ ਹਥੌੜੇ ਨੂੰ ਕਦੀ ਆਰਾਮ ਨਹੀਂ ਮਿਲਦਾ।

ਰਾਸ਼ਟਰ ਦੀ ਨਵ-ਜਾਗ੍ਰਤੀ ਦੇ ਸੰਦਰਭ ਵਿਚ, ਉਸ ਦੇ ਬਣਵਾਏ ਮੰਦਰਾਂ, ਤਟ-ਘੜ੍ਹਿਆਂ ਤੇ ਹੋਰ ਇਮਾਰਤਾਂ ਦੀ ਇਕ ਵਿਸ਼ੇਸ਼ ਮਹੱਤਾ ਸੀ। ਉੱਤਰੀ ਭਾਰਤ ਦੇ ਬਹੁਤੇ ਮੰਦਰਾਂ ਤੇ ਮੂਰਤੀਆਂ ਨੂੰ ਮੁਸਲਮਾਨ ਹਾਕਮਾਂ ਨੇ ਢਾਹ ਢੇਰੀ ਕਰ ਦਿਤਾ ਸੀ। ਤੀਰਥਾਂ ਨੂੰ ਅਪਵਿੱਤਰ ਕਰ ਦਿਤਾ ਗਿਆ ਸੀ ਜੇ ਅਹਿੱਲਿਆ ਬਾਈ ਇਨ੍ਹਾਂ ਟੁੱਟੇ ਭੱਜੇ ਮੰਦਰਾਂ ਦੀ ਆਭਾ ਨੂੰ ਸੁਰਜੀਤ ਨਾ ਕਰਦੀ, ਅਸਲੋਂ ਅਲੋਪ ਹੋ ਚੁਕੇ ਮੰਦਰਾਂ ਦੀ ਥਾਂ ਨਵੇਂ ਮੰਦਰਾਂ ਦਾ ਨਿਰਮਾਣ ਨਾ ਕਰਦੀ, ਤੀਰਥਾਂ ਤੇ ਧਰਮ ਅਸਥਾਨਾਂ ਦੀ ਮਹੱਤਾ ਨੂੰ ਮੁੜ ਕੇ ਨਾ ਵਧਾਉਂਦੀ, ਅਤੇ ਕਲਾਕਾਰਾਂ ਤੇ ਕਾਰੀਗਰਾਂ ਨੂੰ ਪੂਰੀ ਮਿਲਵਰਤਨ ਦੇ ਕੇ ਉਨ੍ਹਾਂ ਦੀ ਸਰਪ੍ਰਸਤੀ ਨਾ ਕਰਦੀ, ਤਾਂ ਭਾਰਤਵਰਸ਼ ਦਾ ਨਕਸ਼ਾ ਅਜ ਕੁਝ ਹੋਰ ਹੀ ਹੁੰਦਾ। ਸੋ ਉਸ ਨੇ ਇਹ ਸਾਰਾ ਕੁਝ ਕਰ ਕੇ ਭਾਰਤ ਦੀ ਪੁਨਰ ਉਸਾਰੀ ਦੇ ਮਹਾਨ ਕੰਮ ਨੂੰ ਸਿਰੇ ਚਾੜ੍ਹਿਆ। ਦੇਸ ਵਿਚ ਉਸਾਰੀ ਦੇ ਇਸ ਕੰਮ ਨੂੰ ਨਿਰਵਿਘਨ ਜਾਰੀ ਰਖਣ ਲਈ, ਉਸ ਨੇ ਕਾਰੀਗਰਾਂ ਤੇ ਸ਼ਿਲਪਕਾਰਾਂ ਦਾ ਇਕ ਤਗੜਾ ਸਮੂਹ ਇਕੱਠਾ ਕਰ ਲਿਆ ਹੋਇਆ ਸੀ ਜਿਨ੍ਹਾਂ ਨੂੰ ਰਾਜ ਵਲੋਂ ਪੂਰਨ ਰੱਖਿਆ ਮਿਲੀ ਹੋਈ ਸੀ। ਮਹੇਸ਼ਵਰ ਉਨ੍ਹਾਂ ਦੇ ਕੰਮ ਦਾ ਕੇਂਦਰ ਬਣਿਆ ਹੋਇਆ ਸੀ। ਜੈਪੁਰ ਦੇ ਕੁਝ ਨਿਪੁੰਨ ਮੂਰਤੀਕਾਰਾਂ ਨੇ, ਆਪਣੇ ਨਿਵਾਸ ਸਮੇਂ, ਏਥੇ ਕੁਝ ਬਹੁਤ ਵਧੀਆਂ ਮੂਰਤੀਆਂ ਬਣਾਈਆਂ ਸਨ।

ਕਾਰੀਗਰਾਂ, ਮੂਰਤੀਕਾਰਾਂ ਤੇ ਕਲਾਕਾਰਾਂ ਵਿਚੋਂ ਚੋਟੀ ਦੇ ਹੁਨਰਮੰਦਾਂ ਨੂੰ ਨਾ ਕੇਵਲ ਬਾਕਾਇਦਾ ਤਨਖ਼ਾਹ ਹੀ ਮਿਲਦੀ ਸੀ, ਸਗੋਂ ਸਮੇਂ ਸਮੇਂ ਅਨੇਕਾਂ ਪੁਰਸਕਾਰ ਤੇ ਸਤਿਕਾਰ ਵੀ ਮਿਲਦੇ ਰਹਿੰਦੇ ਸਨ। ਇਸ ਸਾਰੇ ਕੁਝ ਦਾ ਭਾਵ ਭਾਰਤੀ ਕਲਾ ਤੇ ਕਸਬ ਦੀ ਨਵੀਂ ਜਵਾਨੀ ਹੀ ਸੀ। ਅਹਿੱਲਿਆ ਬਾਈ ਦੇ ਬਣਵਾਏ ਮੰਦਰਾਂ ਤੇ ਘਾਟਾਂ ਦਾ ਨਿਰਮਾਣ ਬੜੇ ਕਲਾਮਈ ਤਰੀਕੇ ਨਾਲ ਕੀਤਾ ਗਿਆ ਹੈ ਅਤੇ ਦੇਵਤਿਆਂ ਦੇ ਦਰਸ਼ਨ ਦੇ ਯੋਗ ਹੈ। ਇਨ੍ਹਾਂ ਨੂੰ ਭਾਰਤੀ ਭਵਨ-ਕਲਾ ਦੇ ਅਤੀ ਉੱਤਮ ਨਮੂਨੇ ਕਿਹਾ ਜਾ ਸਕਦਾ ਹੈ।

ਅਹਿੱਲਿਆ ਬਾਈ ਨੂੰ, ਮਹੇਸ਼ਵਰ ਵਿਚ ਕਪੜੇ ਦੇ ਉਦਯੋਗ ਨੂੰ ਚਾਲੂ

ਕੀਤਿਆਂ ਅਜ ਢਾਈ ਸੌ ਸਾਲ ਹੋ ਗਏ ਹਨ। ਇਸ ਕੰਮ ਨੂੰ ਉੱਨਤ ਕਰਨ ਲਈ ਉਸ ਨੇ ਵਧ ਤੋਂ ਵਧ ਸਹੂਲਤਾਂ ਤੇ ਮਿਲਵਰਤਨ ਦਿਤੀ ਸੀ। ਇਉਂ ਕਰ ਕੇ, ਉਸ ਨੇ ਭਾਰਤੀ ਉਦਯੋਗ ਨੂੰ ਇਕ ਨਵੀਂ ਪੱਧਰ ਤੇ ਪੁਚਾ ਦਿਤਾ, ਜਿਸ ਨੂੰ ਬੇ ਜੋੜ ਹੋਣ ਦੇ ਕਾਰਨ ਇਨਕਲਾਬੀ ਕਿਹਾ ਜਾ ਸਕਦਾ ਹੈ।

ਇਹ ਇਕ ਮੁਅਜਜ਼ੇ ਤੋਂ ਘਟ ਨਹੀਂ ਸੀ ਕਿ ਖ਼ੁਦਗ਼ਰਜ਼ੀਆਂ, ਲੁੱਟਾਂ ਮਾਰਾਂ, ਲੜਾਈਆਂ ਝਗੜਿਆਂ ਤੇ ਗੜਬੜਾਂ ਨਾਲ ਭਰੇ ਹੋਏ ਯੁਗ ਵਿਚ, ਅਹਿੱਲਿਆ ਬਾਈ ਨੇ ਕਲਾ ਤੇ ਸਾਹਿਤ ਦੀ ਸਰਪ੍ਰਸਤੀ ਕਰ ਕੇ, ਉਨ੍ਹਾਂ ਵਿਚ ਨਵੀਂ ਜਿੰਦ ਪੈਦਾ ਕਰ ਦਿਤੀ ਸੀ। ਭਾਰਤ ਦੀ ਪੁਨਰ ਉਸਾਰੀ ਦੀ ਦ੍ਰਿਸ਼ਟੀ ਤੋਂ, ਹਰ ਮਿਆਰ ਤੋਂ ਦੇਖਿਆਂ, ਇਹ ਇਕ ਬਹੁਤ ਵੱਡੀ ਪ੍ਰਾਪਤੀ ਸੀ।

## ਅਨੰਤਫ਼ੰਡੀ

ਕਵੀ ਤੇ ਸੰਗੀਤਕਾਰ ਅਨੰਤਫ਼ੰਡੀ, ਅਹਿੱਲਿਆ ਬਾਈ ਦਾ ਸਮਕਾਲੀ ਸੀ। ਉਸ ਸਮੇਂ ਉਸ ਦੇ ਨਾਲ ਦਾ ਗਵੱਈਆ ਹੋਰ ਕੋਈ ਨਹੀਂ ਸੀ। ਉਸ ਦੇ ਗਲੇ ਵਿਚ ਇਕ ਅਦੁੱਤੀ ਮਿਠਾਸ ਤੇ ਖਿੱਚ ਸੀ। ਉਸ ਦਾ ਗਾਉਣ-ਢੰਗ ਇਤਨਾ ਮਨੋਰਮ ਸੀ ਕਿ ਜਦੋਂ ਉਹ ਆਪਣਾ ਹੱਥ ਡੱਫ ਉਤੇ ਰਖ ਕੇ ਗਾਉਣਾ ਸ਼ੁਰੂ ਕਰਦਾ ਤਾਂ ਸਰੋਤੇ ਬੁੱਤ ਬਣ ਕੇ ਰਹਿ ਜਾਂਦੇ। ਉਹ ਮੰਚ ਉਤੇ ਵੀ ਕੰਮ ਕਰਦਾ ਸੀ। ਉਸ ਦੀ ਗਾਣ ਤੇ ਅਭਿਨਯ ਦੀ ਸ਼ੁਹਰਤ ਦੂਰ ਦੂਰ ਤੱਕ ਫੈਲ ਗਈ ਸੀ।

ਉਸ ਦਾ ਪੂਰਾ ਨਾਂ ਅਨੰਤਫ਼ੰਡੀ ਢੋਲਪ ਸੀ। ਉਹ ਇਕ ਬ੍ਰਾਹਮਣ, ਕਵੀ ਤੇ ਰਮਤਾ ਸੀ, ਜੋ ਦੱਖਣ ਦੇ ਸੰਗਮਨੇਰ ਨਾਮੀ ਪਿੰਡ ਦਾ ਰਹਿਣ ਵਾਲਾ ਸੀ। ਅਹਿੱਲਿਆ ਬਾਈ ਦਾ ਨਾਂ ਸੁਣ ਕੇ ਉਹ ਘਰੋਂ ਤੁਰ ਨਿਕਲਿਆ ਸੀ। ਰਾਹ ਵਿਚ, ਸਤਪੁੜੇ ਦੀਆਂ ਪਰਬਤ ਧਾਰਾਂ ਵਿਚੋਂ ਲੰਘਦਿਆਂ ਉਹ ਭੀਲਾਂ ਦੇ ਹੱਥ ਆ ਗਿਆ ਸੀ। ਉਨ੍ਹਾਂ ਨੇ ਉਸ ਨੂੰ ਲੁੱਟ ਲਿਆ, ਫਿਰ ਬੰਨ੍ਹ ਕੇ ਆਪਣੇ ਆਗੂ ਕੋਲ ਲੈ ਗਏ। ਉਥੇ ਉਸ ਨੇ ਡੱਫ਼ ਵਜਾ ਕੇ ਇਕ ਅੱਤ ਮਿੱਠਾ ਗੀਤ ਗਾਇਆ ਜਿਸ ਨੇ ਸਾਰਿਆਂ ਨੂੰ ਕੀਲ ਕੇ ਰੱਖ ਦਿਤਾ। ਫਿਰ ਉਸ ਨੇ ਅਭਿਨਯ ਕਰ ਕੇ

ਦਿਖਾਇਆ ਤਾਂ ਜੋ ਆਪਣੇ ਪ੍ਰਭਾਵ ਨੂੰ ਹੋਰ ਪਕੇਰਾ ਕਰ ਸਕੇ। ਭੀਲਾਂ ਦਾ ਸਰਦਾਰ ਬਹੁਤ ਖ਼ੁਸ਼ ਹੋਇਆ। ਉਸ ਨੇ ਅਨੰਤਫ਼ੰਡੀ ਦਾ ਸਾਰਾ ਮਾਲ ਵਾਪਸ ਕਰ ਦਿਤਾ, ਅਤੇ ਫਿਰ ਉਸ ਨੂੰ ਆਜ਼ਾਦ ਕਰ ਦਿਤਾ।

ਜਦੋਂ ਅਨੰਤਫ਼ੰਡੀ ਤੁਰਨ ਲਗਾ, ਉਸ ਨੇ ਪੁੱਛਣ ਉਤੇ ਸਰਦਾਰ ਨੂੰ ਦਸਿਆ ਕਿ ਮੈਂ ਸਿਰਫ਼ ਅਹਿੱਲਿਆ ਬਾਈ ਦੇ ਦਰਸ਼ਨਾਂ ਲਈ ਆਪਣਾ ਘਰ ਬਾਰ ਤਿਆਗ ਦਿਤਾ ਹੈ। ਅਹਿੱਲਿਆ ਬਾਈ ਦਾ ਨਾਂ ਸੁਣਦਿਆਂ ਹੀ ਭੀਲਾਂ ਦਾ ਸਰਦਾਰ ਬੜਾ ਸ਼ਰਮਸਾਰ ਹੋਇਆ ਅਤੇ ਲਗਾ ਪਛਤਾਵਾ ਕਰਨ। ਉਸ ਨੇ ਅਨੰਤਫ਼ੰਡੀ ਤੋਂ ਮੁਆਫ਼ੀ ਮੰਗੀ ਅਤੇ ਫਿਰ ਆਪਣੇ ਚਾਰ ਪੰਜ ਬੰਦੇ ਉਸ ਦੇ ਨਾਲ ਤੋਰੇ ਜੋ ਬੜੇ ਆਦਰ ਨਾਲ ਉਸ ਨੂੰ ਮਹੇਸ਼ਵਰ ਪਹੁੰਚਾ ਆਏ।

ਜਦ ਫ਼ੰਡੀ ਨੇ ਮਹੇਸ਼ਵਰ ਵਿਚ ਅਹਿੱਲਿਆ ਬਾਈ ਦੇ ਦਰਸ਼ਨ ਕੀਤੇ ਤਾਂ ਗਦ ਗਦ ਹੋ ਗਿਆ। ਉਸ ਨੇ ਹੱਥ ਜੋੜ ਕੇ ਗਾਉਣ ਦੀ ਆਗਿਆ ਮੰਗੀ। ਅਹਿੱਲਿਆ ਬਾਈ ਨੇ ਉਸ ਦੀ ਗੱਲ ਮੰਨ ਲਈ ਅਤੇ ਫਿਰ ਇਕ ਨਿਯਤ ਦਿਨ ਉਤੇ, ਲੋਕਾਂ ਦੀ ਇਕ ਵੱਡੀ ਭੀੜ, ਦੂਰੋਂ ਦੂਰੋਂ ਚਲ ਕੇ, ਉਸ ਦਾ ਗਾਣਾ ਸੁਣਨ ਲਈ ਆਣ ਜੁੜੀ। ਅਹਿੱਲਿਆ ਬਾਈ ਵੀ ਹਾਜ਼ਰ ਸੀ। ਫ਼ੰਡੀ ਨੇ ਕੁਝ ਅੱਤ ਮਿੱਠੀਆਂ ਲਾਵਣੀਆਂ (ਮਰਾਠੀ ਵਾਰਾਂ) ਗਾ ਕੇ ਸਰੋਤਿਆਂ ਨੂੰ ਖ਼ੁਸ਼ ਕਰ ਦਿਤਾ। ਫਿਰ ਉਸ ਨੇ ਕੁਝ ਅਭਿਨਯ ਵੀ ਦਿਖਾਏ ਜਿਨ੍ਹਾਂ ਨੂੰ ਦੇਖ ਕੇ ਹਰ ਕੋਈ ਪ੍ਰਸੰਨ ਹੋ ਗਿਆ।

ਅਗਲੇ ਦਿਨ, ਅਹਿੱਲਿਆ ਬਾਈ ਨੇ, ਭਰੇ ਦਰਬਾਰ ਵਿਚ, ਫ਼ੰਡੀ ਨੂੰ ਕੀਮਤੀ ਇਨਾਮ ਦਿਤੇ। ਕੁਦਰਤੀ ਤੌਰ ਤੇ, ਉਹ ਇਸ ਨਾਲ ਬਹੁਤ ਖ਼ੁਸ਼ ਹੋਇਆ। ਪਰ ਫਿਰ ਉਸ ਨੇ ਉਸ ਨੂੰ ਕੋਲ ਬੁਲਾ ਕੇ ਆਖਿਆ, "ਫ਼ੰਡੀ ਤੂੰ ਬ੍ਰਾਹਮਣ ਏਂ। ਨਿਰਾ ਜੀ-ਪਰਚਾਵਾ ਕਰਨਾ ਤੈਨੂੰ ਨਹੀਂ ਸੋਭਦਾ। ਤੂੰ ਆਪਣੇ ਕਾਵਿ-ਗੁਣਾਂ ਨੂੰ ਗੰਵਾ ਰਿਹਾ ਏਂ ਨਾਲੇ ਆਪਣੇ ਜੀਵਨ ਨੂੰ। ਤੂੰ ਉਸ ਭਗਵਾਨ ਦੀ ਮਹਿਮਾਂ ਕਿਉਂ ਨਹੀਂ ਗਾਉਂਦਾ, ਜੋ ਸਰਬ ਵਿਆਪਕ ਹੈ, ਜਿਸ ਦੇ ਆਸਰੇ ਇਹ ਬ੍ਰਹਿਮੰਡ ਖੜਾ ਹੈ, ਜੋ ਜਗਤ ਦਾ ਕਰਤਾ ਹੈ, ਅਤੇ ਜੋ ਪਰਮ ਦਯਾਲੂ ਹੈ? ਕੇਵਲ ਜੀ-ਪਰਚਾਵਾ ਕਰਨ ਨਾਲ ਅੰਤ ਤੇਰਾ ਭਲਾ ਨਹੀਂ ਹੋਣਾ। ਕੇਵਲ ਭਗਤੀ ਤੇ ਸ਼ਰਧਾਮਈ ਗੀਤ ਹੀ ਏਥੇ ਉਥੇ ਤੇਰੇ ਸਹਾਈ ਹੋਣਗੇ। ਅਜਿਹੇ ਭਜਨ ਗਾਣ ਨਾਲ ਤੂੰ ਆਪ ਵੀ ਤਰੇਂਗਾ ਅਤੇ ਜਗਤ ਨੂੰ ਵੀ ਤਾਰੇਂਗਾ।"

ਫ਼ੰਡੀ ਉਤੇ ਇਨ੍ਹਾਂ ਸ਼ਬਦਾਂ ਦਾ ਬੜਾ ਪ੍ਰਭਾਵ ਪਿਆ ਅਤੇ ਇਕਦਮ ਹੀ ਉਸ ਵਿਚ ਇਕ ਮਹਾਨ ਪਰਿਵਰਤਨ ਆ ਗਿਆ। ਉਸ ਨੇ ਡੱਫ਼ ਫਾੜ ਦਿਤੀ ਅਤੇ ਜੀ-ਪਰਚਾਵੇ ਦੇ ਕੰਮ ਨੂੰ ਸਦਾ ਲਈ ਤਿਆਗ ਦਿਤਾ। ਉਹ ਈਸ਼ਵਰ ਦਾ ਭਗਤ ਬਣ ਗਿਆ ਅਤੇ ਫਿਰ ਸਾਰੀ ਉਮਰ ਪ੍ਰਭੂ-ਭਗਤੀ ਦੇ ਗੀਤ ਗਾਉਂਦਾ ਰਿਹਾ।

ਫ਼ੰਡੀ ਦੇ ਜਨਮ-ਨਗਰ ਸੰਗਮਨੇਰ ਵਿਚ, ਸਵਾਮੀ ਫ਼ੰਡੀ ਨਾਂ ਦੀ ਇਕ ਥਾਂ ਸੀ, ਇਥੇ ਹਰ ਸਾਲ ਬੜਾ ਭਾਰੀ ਮੇਲਾ ਲਗਿਆ ਕਰਦਾ ਸੀ। ਲੋਕੀਂ ਦੂਰੋਂ ਦੂਰੋਂ ਚਲ ਕੇ ਉਥੇ ਆਉਂਦੇ ਤਾਂ ਜੋ ਫ਼ੰਡੀ ਦੀਆਂ ਮਿੱਠੀਆਂ ਲਾਵਣੀਆਂ ਸੁਣ ਸਕਣ। ਹੁਣ ਜਦੋਂ ਉਸ ਨੇ ਇਹ ਕੰਮ ਛੱਡ ਦਿਤਾ ਤਾਂ ਲੋਕਾਂ ਨੂੰ ਇਹ ਗੱਲ ਚੰਗੀ ਨਾ ਲਗੀ। ਉਸ ਦੇ ਪ੍ਰਸੰਸਕਾਂ ਦਾ ਇਕ ਤਗੜਾ ਜਥਾ ਉਸ ਕੋਲ ਗਿਆ ਕਿ ਉਹ ਘਟੋ ਘਟ ਇਕ ਵਾਰ ਜ਼ਰੂਰ ਉਨ੍ਹਾਂ ਨੂੰ ਖ਼ੁਸ਼ ਕਰੇ। "ਘਟੋ ਘਟ ਇਕ ਵਾਰ, ਓ ਫ਼ੰਡੀ," ਉਨ੍ਹਾਂ ਨੇ ਕਿਹਾ, "ਬੱਸ ਇਕੋ ਵਾਰ ਕੋਈ ਮਿੱਠਾ ਜਿਹਾ ਗੀਤ ਸੁਣਾ ਦੇ ਅਤੇ ਫਿਰ ਤੂੰ ਬੇਸ਼ਕ ਰੱਬ ਵਾਲੇ ਪਾਸੇ ਲਗ ਜਾਵੀਂ। ਦੇਖ ਤਾਂ ਸਹੀ ਲੋਕੀਂ ਕਿਤਨੀ ਕਿਤਨੀ ਦੂਰੋਂ ਚਲ ਕੇ ਤੇਰੇ ਕੋਲ ਆਏ ਨੇ।"

ਉਨ੍ਹਾਂ ਦੇ ਬਾਰ ਬਾਰ ਕਹਿਣ ਉਤੇ ਫ਼ੰਡੀ ਨੇ ਡੱਫ਼ ਚੁਕ ਲਈ ਅਤੇ ਲਾਵਣੀਆਂ ਗਾਉਣ ਲਈ ਮੇਲੇ ਵਲ ਤੁਰ ਪਿਆ। ਲੋਕੀਂ ਖ਼ੁਸ਼ੀਆਂ ਦੇ ਹੜ੍ਹ ਵਿਚ ਡੁੱਬ ਗਏ। ਨੇਤ ਨਾਲ ਉਸ ਵੇਲੇ ਅਹਿੱਲਿਆ ਬਾਈ ਉਥੋਂ ਲੰਘ ਕੇ ਪੂਨੇ ਵਲ ਜਾ ਰਹੀ ਸੀ। ਭੀੜ ਨੂੰ ਦੇਖ ਕੇ ਉਸ ਨੇ ਲੋਕਾਂ ਤੋਂ ਉਸ ਦਾ ਕਾਰਨ ਪੁੱਛਿਆ, ਅਤੇ ਜਦੋਂ ਉਸ ਨੂੰ ਪਤਾ ਲਗਾ ਕਿ ਲੋਕੀਂ ਫ਼ੰਡੀ ਦਾ ਗਾਣਾ ਸੁਣਨ ਲਈ ਇਕੱਠੇ ਹੋਏ ਹਨ ਤਾਂ ਉਹ ਵੀ ਭੀੜ ਵਿਚ ਸ਼ਾਮਲ ਹੋ ਗਈ। ਉਸ ਨੂੰ ਦੇਖਣ ਸਾਰ ਫੰਡੀ ਨੂੰ ਆਪਣਾ ਪ੍ਰਣ ਚੇਤੇ ਆ ਗਿਆ। ਉਹ ਅਹਿੱਲਿਆ ਬਾਈ ਅਗੇ ਝੁਕਿਆ ਅਤੇ ਇਕ ਪਿਆਰ-ਗੀਤ ਦੀ ਥਾਂ ਪੂਰੀ ਸ਼ਰਧਾ ਨਾਲ ਭਗਤੀ ਰਸ ਵਿਚ ਗੁੜ੍ਹਾ ਹੋਇਆ ਭਜਨ ਗਾਣ ਲਗ ਪਿਆ। ਉਹ ਜਿਉਂ ਜਿਉਂ ਗਾਈ ਜਾਂਦਾ ਸੀ, ਤਿਉਂ ਤਿਉਂ ਭਗਤੀ ਰਸ ਵਿਚ ਡੁੱਬੀ ਜਾਂਦਾ ਸੀ, ਇਥੋਂ ਤਕ ਕਿ ਉਸ ਨੂੰ ਕਿਸੇ ਚੀਜ਼ ਦੀ ਵੀ ਸੁਰਤ ਨਾ ਰਹੀ। ਆਨੰਦ ਦੀ ਸਿਖਰ ਤੇ ਪਹੁੰਚ ਕੇ ਉਹ ਨੱਚਣ ਲਗ ਪਿਆ। ਇਸ ਨਾਲ ਇਕ ਵਿਚਿਤ੍ਰ ਵਾਤਾਵਰਣ ਪੈਦਾ ਹੋ ਗਿਆ। ਹਰ ਕੋਈ ਕੀਲਿਆ ਗਿਆ।

ਅਹਿੱਲਿਆ ਬਾਈ ਨੂੰ ਵੀ ਇਕ ਡੂੰਘੇ ਆਤਮਕ ਅਨੰਦ ਦਾ ਅਨੁਭਵ ਹੋਇਆ।

ਜਦੋਂ ਗੀਤ ਮੁਕਿਆ, ਉਸ ਨੇ ਫ਼ੰਡੀ ਨੂੰ ਆਪਣੇ ਕੋਲ ਬੁਲਾਇਆ, ਅਤੇ ਦਿਲ ਦੀਆਂ ਗਹਿਰਾਈਆਂ ਵਿਚੋਂ ਅਸੀਸ ਦਿਤੀ। ਫਿਰ ਆਪਣੀ ਬਾਂਹ ਉਤੋਂ ਅਨਮੋਲ ਚੂੜੀ ਉਤਾਰ ਕੇ ਉਸ ਨੂੰ ਇਨਾਮ ਵਜੋਂ ਦਿਤੀ। ਜਦੋਂ ਫੰਡੀ ਨੇ ਧੰਨਵਾਦ ਵਿਚ ਉਸ ਦੇ ਚਰਨਾਂ ਵਿਚ ਡੰਡੋਤ ਕੀਤੀ ਤਾਂ ਲੋਕਾਂ ਨੇ "ਅਹਿੱਲਿਆ ਬਾਈ ਦੀ ਜੈ!" "ਫੰਡੀ ਦੀ ਜੈ!!" ਦੇ ਨਾਅਰਿਆਂ ਨਾਲ ਆਸਮਾਨ ਫਾੜ ਦਿਤਾ।

## ਰਾਜ-ਪ੍ਰਬੰਧ

ਅਹਿੱਲਿਆ ਬਾਈ ਆਖਿਆ ਕਰਦੀ ਸੀ, "ਮੈਂ ਉਸ ਜ਼ਮੇਵਾਰੀ ਨੂੰ ਨਿਭਾਉਣਾ ਹੈ ਜੋ ਭਗਵਾਨ ਨੇ ਮੈਨੂੰ ਸੌਂਪੀ ਹੈ। ਲੋਕਾਂ ਨੂੰ ਖ਼ੁਸ਼ ਰਖਣਾ ਮੇਰਾ ਫ਼ਰਜ਼ ਹੈ। ਜੋ ਵੀ ਮੈਂ ਕਰਦੀ ਹਾਂ, ਉਸ ਲਈ ਮੈਂ ਹੀ ਜ਼ੁਮੇਵਾਰ ਹਾਂ। ਜਿਸ ਤਰੀਕੇ ਨਾਲ ਮੈਂ ਏਥੇ ਆਪਣੀ ਸ਼ਕਤੀ ਤੇ ਅਧਿਕਾਰ ਨੂੰ ਵਰਤ ਰਹੀ ਹਾਂ, ਉਸ ਦੀ, ਜਦੋਂ ਮੈਂ ਈਸ਼ਵਰ ਕੋਲ ਗਈ, ਮੈਂ ਹੀ ਜਵਾਬਦੇਹ ਹੋਵਾਂਗੀ।"

ਇਹ ਹੀ ਉਸ ਦੇ ਜੀਵਨ ਦਾ ਤੱਤ ਸੀ। ਉਹ ਅਜਿਹੇ ਉਚੇ ਵਿਚਾਰਾਂ ਕਰ ਕੇ ਹੀ, ਇਕ ਸਫ਼ਲ ਤੇ ਲੋਕ ਪ੍ਰੀਯ ਹਾਕਮ ਦੇ ਦਰਜੇ ਤੇ ਪਹੁੰਚੀ ਸੀ। ਉਹ ਇਸ ਗੱਲੋਂ ਪੂਰਨ ਭਾਂਤ ਚੇਤੰਨ ਸੀ ਕਿ ਚੰਗੇ ਰਾਜ ਪ੍ਰਬੰਧ ਦਾ ਬੁਨਿਆਦੀ ਅਸੂਲ, ਆਮ ਲੋਕਾਂ ਦਾ ਭਲਾ ਹੀ ਹੈ। ਉਸ ਨੂੰ ਪਤਾ ਸੀ ਕਿ ਰਾਜ-ਪ੍ਰਬੰਧ ਦਾ ਮੁਖ ਉਦੇਸ਼ ਲੋਕਾਂ ਵਿਚ ਸੁਰੱਖਿਆ ਦੀ ਭਾਵਨਾ ਨੂੰ ਪੈਦਾ ਕਰਨਾ, ਉਨ੍ਹਾਂ ਨੂੰ ਵਧ ਤੋਂ ਵਧ ਸੁਖ ਤੇ ਸਹੂਲਤਾਂ ਦੇਣਾ, ਅਤੇ ਸਦਾਚਾਰਕ ਤੇ ਆਤਮਕ ਪੱਧਰ ਨੂੰ ਉੱਚਿਆ ਕਰਨ ਵਿਚ ਹਰ ਇਕ ਦੀ ਸਹਾਇਤਾ ਕਰਨਾ ਹੈ। ਉਸ ਦੀ ਨਜ਼ਰ ਵਿਚ ਹਾਕਮ ਹੋਣ ਦਾ ਭਾਵ ਇਹ ਨਹੀਂ ਸੀ ਕਿ ਬੰਦਾ ਐਸ਼ ਇਸ਼ਰਤ ਵਿਚ ਰੁੜ੍ਹ ਜਾਵੇ, ਸਗੋਂ ਇਸ ਦਾ ਭਾਵ ਇਕ ਦੈਵੀ ਜ਼ੁਮੇਵਾਰੀ ਸੀ ਇਕ ਤਪੱਸਿਆ ਵਾਲਾ ਜੀਵਨ ਸੀ, ਅਤੇ ਰਾਜ ਕਾਜ ਦੀਆਂ ਬਿਖੜੀਆਂ

ਜ਼ੁਮੇਵਾਰੀਆ ਨੂੰ ਯੋਗਤਾ ਨਾਲ ਨਿਭਾਉਣਾ ਸੀ। ਇਨ੍ਹਾਂ ਨੂੰ ਉਹ ਆਦਰਸ਼ਕ ਸ਼ਾਸਨ ਦੀਆਂ ਬੁਨਿਆਦੀ ਲੋੜਾਂ ਸਮਝਦੀ ਸੀ। ਉਸ ਨੇ ਇਨ੍ਹਾਂ ਬੁਨਿਆਦੀ ਅਸੂਲਾਂ ਨੂੰ ਹਕੀਕਤ ਵਿਚ ਬਦਲਿਆ, ਅਤੇ ਇਉਂ ਲੋਕਾਂ ਨੂੰ ਖ਼ੁਸ਼ ਕਰਨ ਵਿਚ ਕਰਾਮਾਤੀ ਸਫਲਤਾ ਪ੍ਰਾਪਤ ਕੀਤੀ। ਉਸ ਦੇ ਵਿਚਾਰ ਵਿਚ, ਜਨ-ਕਲਿਆਨ ਤੇ ਸਵੈ-ਕਲਿਆਨ ਸਮਅਰਥਕ ਸ਼ਬਦ ਹੀ ਸਨ। ਉਹ ਆਪਣੀ ਜਨਤਾ ਨੂੰ ਆਪਣੇ ਬੱਚਿਆਂ ਨਾਲੋਂ ਵੀ ਵਧ ਪਿਆਰ ਕਰਦੀ ਸੀ।

ਉਸ ਦੇ ਰਾਜ ਵਿਚ ਕਿਸੇ ਨੂੰ ਚੋਰਾਂ, ਡਾਕੂਆਂ, ਰਾਜ ਕਰਮਚਾਰੀਆਂ ਤੇ ਬਾਹਰਲੇ ਦੁਸ਼ਮਣਾਂ ਤੋਂ ਡਰਨ ਦੀ ਲੋੜ ਨਹੀਂ ਸੀ। ਹਰ ਇਕ ਪੂਰਨ ਸੁਰੱਖਿਆ ਭਰੀ ਜ਼ਿੰਦਗੀ ਗੁਜ਼ਾਰ ਰਿਹਾ ਸੀ। ਆਮ ਲੋਕਾਂ ਦੀ ਭਲਾਈ ਲਈ ਬਹੁਤ ਕੁਝ ਕੀਤਾ ਗਿਆ ਸੀ। ਖ਼ੁਰਾਕ, ਖਾਣੀ ਤੇ ਜੀਵਨ ਦੀਆਂ ਹੋਰ ਹਰ ਪ੍ਰਕਾਰ ਦੀਆਂ ਲੋੜਾਂ ਦੀ ਕੋਈ ਘਾਟ ਨਹੀਂ ਸੀ। ਉਸ ਨੇ ਅਨੇਕਾਂ ਲੰਗਰ ਜਾਰੀ ਕੀਤੇ ਹੋਏ ਸਨ ਜਿਨ੍ਹਾਂ ਵਿਚ ਸਾਧੂ ਸੰਤ ਅਤੇ ਗ਼ਰੀਬ ਤੇ ਅਨਾਥ ਲੋਕ ਬਿਨਾਂ ਕਿਸੇ ਅਹਿਸਾਨ ਜਾਂ ਰੁਕਾਵਟ ਦੇ ਆਪਣੀ ਮਰਜ਼ੀ ਨਾਲ ਖਾਣਾ ਖਾ ਸਕਦੇ ਸਨ। ਇਸ ਦੇ ਇਲਾਵਾ ਉਹ ਹਰ ਰੋਜ਼ ਗ਼ਰੀਬ ਗ਼ੁਰਬਿਆਂ ਨੂੰ ਦਿਲ ਖੋਲ੍ਹ ਕੇ ਦਾਨ ਦਿਆ ਕਰਦੀ ਸੀ। ਲੋਕ-ਭਲਾਈ ਲਈ ਉਸ ਨੇ ਹੋਰ ਬੜਾ ਕੁਝ ਕੀਤਾ, ਜਿਸ ਕਰ ਕੇ ਲੋਕੀਂ ਬੜੇ ਪ੍ਰਸੰਨ ਤੇ ਖ਼ੁਸ਼ਹਾਲ ਸਨ ਅਤੇ ਮਹਿਸੂਸ ਕਰਦੇ ਸਨ ਕਿ ਉਹ ਠੀਕ ਅਰਥਾਂ ਵਿਚ, ਰਾਮ ਰਾਜ ਵਿਚ ਰਹਿ ਰਹੇ ਸਨ।

ਉਸ ਨੇ ਲੋਕਾਂ ਦੀ ਸਦਾਚਾਰਕ ਤੇ ਆਤਮਕ ਪ੍ਰਗਤੀ ਵਲ ਵੀ ਪੂਰਾ ਧਿਆਨ ਦਿਤਾ, ਅਤੇ ਇਸ ਦਿਸ਼ਾ ਵਲ ਜ਼ਰੂਰੀ ਕਦਮ ਚੁੱਕਣ ਲਈ ਆਪਣੇ ਜੀਵਨ ਨੂੰ ਪਵਿੱਤਰ ਤੇ ਨਿਹਕਲੰਕ ਬਣਾਉਣ ਦਾ ਜਤਨ ਕੀਤਾ। ਉਹ ਇਸ ਗੱਲ ਤੋਂ ਪੂਰਨ ਭਾਂਤ ਚੇਤੰਨ ਸੀ ਕਿ ਕਿਸੇ ਹਾਕਮ ਦਾ ਆਪਣਾ ਜੀਵਨ ਕਿਸ ਹੱਦ ਤੀਕ ਪ੍ਰਭਾਵਿਤ ਕਰ ਸਕਦਾ ਹੈ। ਇਹੋ ਕਾਰਨ ਹੈ ਕਿ ਉਸ ਨੇ ਆਪਣੇ ਨਿੱਜੀ ਜੀਵਨ ਤੇ ਵਿਵਹਾਰ ਨੂੰ ਗੰਗਾ ਦੇ ਜਲ ਵਾਂਗ ਪਵਿੱਤਰ ਬਣਾ ਲਿਆ ਸੀ। ਲੋਕਾਂ ਨੂੰ ਧਰਮ ਦੇ ਮਾਰਗ ਵਲ ਪਰੇਰਣ ਲਈ ਉਸ ਨੇ ਸਾਰੇ ਦੇਸ ਵਿਚ ਵਡੇ ਵਡੇ ਮੰਦਰ ਬਣਵਾਏ ਅਤੇ ਆਪਣੇ ਸ਼ਾਸਨ ਵਿਚ ਲੋਕ-ਭਲਾਈ ਵਾਲੀਆਂ ਯੋਜਨਾਵਾਂ ਨੂੰ ਮਾਣ-ਭਰੀ ਥਾਂ ਦਿਤੀ। ਆਪਣੇ ਸੰਜਮੀ ਜੀਵਨ ਦੀ ਮਿਸਾਲ ਪੇਸ਼ ਕਰ ਕੇ ਉਸ ਨੇ ਲੋਕਾਂ ਦੇ ਜੀਵਨ ਨੂੰ ਮਿੱਠਤ ਤੇ

ਚਾਨਣ ਨਾਲ ਭਰਪੂਰ ਕਰਨ ਦਾ ਜਤਨ ਕੀਤਾ। ਉਹ ਐਵੇਂ ਹੀ ਘਾਲਾਂ ਨਹੀਂ ਘਾਲਦੀ ਰਹੀ, ਕਿਉਂਕਿ "ਜੈਸਾ ਰਾਜਾ ਤੈਸੀ ਪਰਜਾ" ਦੀ ਕਹਾਵਤ ਅਨੁਸਾਰ, ਉਸ ਦੀ ਪਰਜਾ ਨੇ ਵੀ ਉਸੇ ਸਦਾਚਾਰਕ ਤੇ ਦੈਵੀ ਪੱਖ ਨੂੰ ਖ਼ੁਸ਼ੀ ਨਾਲ ਅਪਣਾਇਆ ਜੋ ਉਸ ਨੇ ਆਪਣੇ ਲਈ ਚੁਣਿਆ ਸੀ।

ਉਸ ਨੇ ਕਈ ਉਹ ਪੁਰਾਣੇ ਕਾਨੂੰਨ ਤੋੜ ਦਿਤੇ ਜੋ ਲੋਕਾਂ ਦੇ ਹਿੱਤਾਂ ਦੇ ਵਿਰੁਧ ਜਾਂਦੇ ਸਨ। ਮਿਸਾਲ ਦੇ ਤੌਰ ਤੇ ਉਸ ਨੇ ਉਸ ਕਾਨੂੰਨ ਉਤੇ ਲੀਕ ਫੇਰ ਦਿਤੀ, ਜੋ ਸਰਕਾਰ ਨੂੰ ਸੰਤਾਨਹੀਣ ਵਿਧਵਾ ਦੀ ਜਾਇਦਾਦ ਖੋਹ ਲੈਣ ਦਾ ਹੱਕ ਦੇਂਦਾ ਸੀ। ਸਗੋਂ, ਉਸ ਨੇ ਵਿਧਵਾਵਾਂ ਨੂੰ ਮੁਤਬੰਨੇ ਬਣਾਉਣ ਅਤੇ ਪਤੀ ਦੀ ਜਾਇਦਾਦ ਨੂੰ ਮਨ ਮਰਜ਼ੀ ਨਾਲ ਵਰਤਣ ਤੇ ਵੇਚਣ ਦਾ ਹੱਕ ਦੇ ਦਿਤਾ। ਇਸ ਮੁਆਮਲੇ ਵਿਚ ਉਸ ਨੇ ਵਿਦਵਾਨਾਂ ਨੂੰ ਪੂਰੀ ਪੂਰੀ ਮਿਲਵਰਤਣ ਦਿਤੀ ਸੀ। ਉਸ ਨੇ ਕੱਰਾਂ ਦੀ ਗਿਣਤੀ ਤੇ ਦਰਾਂ ਨੂੰ ਵੀ ਘਟਾ ਦਿਤਾ ਸੀ। ਇਸ ਨਾਲ ਰਾਜ ਨੂੰ ਘਾਟਾ ਜ਼ਰੂਰ ਪਿਆ ਸੀ, ਪਰ ਲੋਕਾਂ ਦੀ ਖ਼ੁਸ਼ੀ ਤੇ ਖ਼ੁਸ਼ਹਾਲੀ ਵਿਚ ਨਿੱਗਰ ਵਾਧਾ ਹੋ ਗਿਆ ਸੀ।

ਇਕ ਵਾਰ ਇਕ ਵਿਧਵਾ ਨੇ ਅਹਿੱਲਿਆ ਬਾਈ ਦੇ ਦਰਬਾਰ ਵਿਚ ਅਰਜ਼ੀ ਦਿਤੀ। ਉਸ ਵਿਚ ਉਸ ਨੇ ਲਿਖਿਆ ਸੀ :

"ਮੇਰੇ ਕੋਲ ਬੜਾ ਧਨ ਹੈ, ਪਰ ਕੋਈ ਬੱਚਾ ਨਹੀਂ। ਮੈਨੂੰ ਇਕ ਮੁਤਬੰਨਾ ਬਣਾਉਣ ਦੀ ਆਗਿਆ ਦਿਤੀ ਜਾਵੇ ਤਾਂ ਜੋ ਮੈਂ ਆਪਣੇ ਘਰਾਣੇ ਨੂੰ ਚਲਦਾ ਰਖ ਸਕਾਂ।"

ਜਦੋਂ ਅਹਿੱਲਿਆ ਬਾਈ ਦੇ ਹੱਥਾਂ ਵਿਚ ਅਰਜ਼ੀ ਪਹੁੰਚੀ ਤਾਂ ਉਸ ਕੋਲ ਕਈ ਵੱਡੇ ਵੱਡੇ ਦਰਬਾਰੀ ਬੈਠੇ ਸਨ। ਉਨ੍ਹਾਂ ਨੇ ਕਿਹਾ ਕਿ ਜੇ ਉਹ ਵਿਧਵਾ ਕੋਈ ਮੁਤਬੰਨਾ ਬਣਾ ਲਵੇ, ਤਾਂ ਸਾਨੂੰ ਇਸ ਉਤੇ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ, ਪਰ ਇਹ ਗੱਲ ਉਸ ਨਾਲ ਅਗਾਊਂ ਖੋਹਲ ਲਵੋ ਕਿ ਇਸ ਆਗਿਆ ਬਦਲੇ ਉਹ ਸਰਕਾਰ ਨੂੰ ਆਪਣੇ ਧਨ ਵਿਚੋਂ ਕਿਤਨਾ ਹਿੱਸਾ ਦੇਵੇਗੀ। ਸਾਰੇ ਕਰਮਚਾਰੀ ਇਸ ਗੱਲ ਉਤੇ ਸਹਿਮਤ ਸਨ। ਜਦੋਂ ਅਹਿੱਲਿਆ ਬਾਈ ਉਨ੍ਹਾਂ ਦੀ ਗੱਲ ਸੁਣ ਚੁਕੀ ਤਾਂ ਬੋਲੀ, "ਸਾਨੂੰ ਇਹ ਗੱਲ ਤਾਂ ਸਮਝ ਆ ਗਈ ਹੈ ਕਿ ਉਸ ਨੂੰ ਮੁਤਬੰਨਾ ਬਣਾਉਣ ਦੀ ਆਗਿਆ ਦੇ ਦਿਤੀ ਜਾਵੇ, ਪਰ ਇਸ ਗੱਲ ਦੀ ਸਮਝ ਨਹੀਂ ਪੈਂਦੀ ਕਿ ਉਹ ਸਰਕਾਰ ਨੂੰ

ਆਪਣੇ ਧਨ ਵਿਚੋਂ ਜ਼ਰੂਰ ਹੀ ਕੋਈ ਹਿੱਸਾ ਦੇਵੇ ! ਜੋ ਧਨ ਵੀ ਉਸ ਕੋਲ ਹੈ ਉਸ ਦੇ ਪਤੀ ਦਾ ਕਮਾਇਆ ਹੋਇਆ ਹੈ, ਜੋ ਉਸ ਨੂੰ ਸੰਤਾਨ-ਹੀਨ ਛੱਡ ਕੇ ਮਰ ਗਿਆ ਹੈ। ਸ਼ਾਸਤ੍ਰਾਂ ਵਿਚ ਅੰਕਿਤ ਕਾਨੂੰਨਾਂ ਅਨੁਸਾਰ ਉਸ ਦੀ ਪਤਨੀ ਨੂੰ ਮੁਤਬੰਨਾ ਬਣਾਉਣ ਦਾ ਹੱਕ ਹੈ। ਪਰ ਅਸੀਂ ਲੋਕ ਜੋ ਸ਼ਾਸਨ ਚਲਾ ਰਹੇ ਹਾਂ, ਉਸ ਨੂੰ ਇਸ ਹੱਕ ਤੋਂ ਵੰਚਿਤ ਕਰਨ ਦਾ ਅਧਿਕਾਰ ਮੱਲੋਮੱਲੀ ਲੈ ਰਹੇ ਹਾਂ। ਇਹ ਪ੍ਰਾਚੀਨ ਪਵਿੱਤਰ ਕਾਨੂੰਨਾਂ ਦੀ ਉਲੰਘਣਾ ਹੋਵੇਗੀ। ਜੇ ਤੁਹਾਡੀ ਗੱਲ ਮੰਨ ਲਈ ਜਾਵੇ ਅਤੇ ਉਹ ਸਰਕਾਰ ਨੂੰ ਕੁਝ ਧਨ ਦੇ ਦੇਵੇ, ਤਾਂ ਨਾ ਕੇਵਲ ਅਸੀਂ ਅਨਿਆਂ ਕਰ ਰਹੇ ਹੋਵਾਂਗੇ, ਸਗੋਂ ਪਵਿੱਤਰ ਕਾਨੂੰਨਾਂ ਦੀ ਮੁਖ਼ਾਲਫ਼ਤ ਵੀ। ਧੱਕੇ ਨਾਲ ਵਸੂਲਿਆ ਧਨ ਚੋਰੀ ਹੀ ਤਾਂ ਹੈ। ਇਉਂ ਕਰਨਾ ਬਹੁਤ ਬੁਰੀ ਗੱਲ ਹੋਵੇਗੀ। ਇਸ ਲਈ ਇਸ ਤੀਵੀਂ ਤੋਂ ਇਕ ਪੈਸੇ ਦੀ ਮੰਗ ਵੀ ਨਹੀਂ ਕਰਨੀ ਚਾਹੀਦੀ।''

ਇਕ ਹੋਰ ਮੌਕੇ ਉਤੇ, ਨਿਮਾਦ ਦੀ ਇਕ ਹੋਰ ਧਨੀ, ਪਰ ਔਂਤਰੀ ਵਿਧਵਾ, ਉਸ ਕੋਲ ਆਈ। ਉਸ ਦਾ ਬੜਾ ਖ਼ੁਦਗਰਜ਼, ਪਰ ਚਾਲਾਕ ਰਿਸ਼ਤੇਦਾਰ ਉਸ ਦੀ ਦੌਲਤ ਨੂੰ ਹੜੱਪ ਕਰਨ ਦੀ ਗੋਂਦ ਗੁੰਦ ਰਿਹਾ ਸੀ। ਉਸ ਨੇ ਆਦਰ ਨਾਲ ਝੁੱਕ ਕੇ ਪਰਣਾਮ ਕੀਤਾ ਤੇ ਬੋਲੀ ਕਿ ਮੈਂ ਆਪਣੀ ਸਾਰੀ ਦੌਲਤ ਤੁਹਾਡੇ ਚਰਨਾਂ ਵਿਚ ਭੇਟ ਕਰਨ ਆਈ ਹਾਂ।

ਅਹਿੱਲਿਆ ਬਾਈ ਨੇ ਹੇਠ ਲਿਖਿਆ ਫ਼ੈਸਲਾ ਸੁਣਾਇਆ :

''ਤੇਰਾ ਧਨ ਤੇਰੇ ਕੋਲ ਹੀ ਰਹਿਣਾ ਚਾਹੀਦਾ ਹੈ। ਜੇ ਤੂੰ ਚਾਹੇਂ ਤਾਂ ਇਕ ਮੁਤਬੰਨਾ ਬਣਾ ਸਕਦੀ ਏਂ। ਤੂੰ ਆਪਣੇ ਧਨ ਨੂੰ ਜਿਵੇਂ ਚਾਹੇਂ ਵਰਤ ਸਕਦੀ ਏਂ। ਪਰ ਜੇ ਤੂੰ ਇਸ ਨੂੰ ਲੋਕ-ਭਲਾਈ ਦੇ ਕੰਮਾਂ ਉਤੇ ਖ਼ਰਚੇਂਗੀ ਤਾਂ ਇਕ ਆਦਰਸ਼ਕ ਗੱਲ ਹੋਵੇਗੀ।''

ਉਸ ਵਿਧਵਾ ਨੇ ਬਾਅਦ ਵਿਚ, ਆਪਣੇ ਧਨ ਨੂੰ ਲੋਕ-ਭਲਾਈ ਵਾਲੇ ਕੰਮਾਂ ਉਤੇ ਹੀ ਖ਼ਰਚ ਕੀਤਾ, ਜਿਵੇਂ ਕਿ ਮੰਦਰਾਂ ਤੇ ਨਦੀ-ਘਾਟਾਂ ਦੀ ਉਸਾਰੀ ਆਦਿ।

ਅਜਿਹੀਆਂ ਹੋਰ ਕਈ ਮਿਸਾਲਾਂ ਮਿਲਦੀਆਂ ਹਨ, ਜਿਥੇ ਕਈ ਹੋਰ ਵਿਧਵਾਵਾਂ ਨੇ ਅਹਿੱਲਿਆ ਬਾਈ ਕੋਲ ਆ ਕੇ ਆਪਣਾ ਧਨ ਪੇਸ਼ ਕਰਨ ਦੀ ਇੱਛਾ ਪਰਗਟ ਕੀਤੀ, ਪਰ ਉਸ ਨੇ ਅਜਿਹਾ ਧਨ ਲੈਣ ਤੋਂ ਸਦਾ ਨਾਂਹ ਕੀਤੀ

ਸਗੋਂ ਉਨ੍ਹਾਂ ਨੂੰ ਆਪਣੇ ਧਨ ਨੂੰ ਲੋਕ-ਭਲਾਈ ਦੇ ਕੰਮਾਂ ਉਤੇ ਖ਼ਰਚ ਕਰਨ ਦੀ ਪ੍ਰੇਰਨਾ ਦਿਤੀ। ਇਸ ਦਾ ਨਤੀਜਾ ਇਹ ਨਿਕਲਿਆ ਕਿ ਨਿੱਜੀ ਸਰਮਾਇਆ ਅਨੇਕਾਂ ਮੰਦਰਾਂ ਘਾਟਾਂ, ਖੂਹਾਂ, ਪੁਲਾਂ ਅਤੇ ਮੁਸਾਫ਼ਰਾਂ ਦੀਆਂ ਸਰਾਵਾਂ ਉਤੇ ਲਗਣਾ ਸ਼ੁਰੂ ਹੋ ਗਿਆ।

ਇਕ ਵਾਰ ਇਕ ਸੰਤਾਨਹੀਨ ਵਿਧਵਾ ਨੇ ਅਹਿੱਲਿਆ ਬਾਈ ਦੇ ਕਹਿਣ ਉਤੇ ਇਕ ਪੁੱਤਰ ਨੂੰ ਮੁਤਬੰਨਾ ਬਣਾਉਣ ਦਾ ਫ਼ੈਸਲਾ ਕਰ ਲਿਆ। ਇਕ ਸ਼ਾਨਦਾਰ ਸਮਾਗਮ ਕੀਤਾ ਗਿਆ। ਅਹਿੱਲਿਆ ਬਾਈ ਨੇ ਲੈ-ਪਾਲਕ ਬੱਚੇ ਨੂੰ ਆਪਣੀ ਗੋਦੀ ਵਿਚ ਪਾ ਲਿਆ ਅਤੇ ਬੇ-ਹਦ ਪਿਆਰ ਨਾਲ ਬੜੇ ਕੀਮਤੀ ਕਪੜੇ ਅਤੇ ਹੋਰ ਸੁਗ਼ਾਤਾਂ ਦਿਤੀਆਂ। ਉਸ ਦਾ ਇਹ ਕਰਮ ਮਾਂ ਤੇ ਬੱਚੇ ਲਈ ਆਯੂ ਪ੍ਰਯੰਤ ਸੁਖ ਤੇ ਅਨੰਦ ਦਾ ਆਧਾਰ ਬਣਿਆ ਰਿਹਾ।

ਅਹਿੱਲਿਆ ਬਾਈ ਦੇ ਆਪਣੀ ਜਨਤਾ ਨਾਲ ਸੰਬੰਧ ਦਇਆ ਤੇ ਸਨੇਹ ਦੀਆਂ ਭਾਵਨਾਵਾਂ ਉਤੇ ਆਧਾਰਿਤ ਸਨ। ਉਹ ਕਿਸੇ ਪ੍ਰਕਾਰ ਦਾ ਵਿਤਕਰਾ ਨਹੀਂ ਸੀ ਕਰਦੀ। ਉਸ ਦੇ ਜੀਵਨ ਵਿਚ ਕੂੜ ਤੇ ਕਪਟ ਦੀ ਲੇਸ ਤਕ ਨਹੀਂ ਸੀ। ਇਸੇ ਲਈ ਲੋਕੀਂ ਉਸ ਲਈ ਅਸਾਧਾਰਨ ਪਿਆਰ ਤੇ ਸਤਿਕਾਰ ਰਖਦੇ ਸਨ। ਉਸ ਦੇ ਰਾਜ ਵਿਚ ਕਿਸੇ ਪ੍ਰਕਾਰ ਦਾ ਵਿਦਰੋਹ ਨਹੀਂ ਹੋਇਆ, ਨਾ ਹੀ ਕਦੀ ਸ਼ਾਂਤੀ ਭੰਗ ਹੋਈ। ਘਰੋਗੀ ਮੁਆਮਲਿਆਂ ਦੇ ਪ੍ਰਬੰਧ ਵਿਚ ਉਸ ਨੂੰ ਕਦੀ ਸਖ਼ਤੀ ਕਰਨ ਜਾਂ ਹਥਿਆਰ ਵਰਤਣ ਦੀ ਲੋੜ ਨਹੀਂ ਪਈ। ਉਹ ਜ਼ੋਰ ਨਾਲ ਰਾਜ ਨਹੀਂ ਸੀ ਕਰਦੀ, ਸਗੋਂ ਅਥਾਹ ਪਿਆਰ ਨਾਲ ਲੋਕਾਂ ਦੇ ਦਿਲਾਂ ਨੂੰ ਜਿੱਤਦੀ ਸੀ।

ਜੋ ਵੀ ਚਾਹੁੰਦਾ, ਬਿਨਾਂ ਕਿਸੇ ਔਖ ਦੇ ਉਸ ਦੇ ਦਰਬਾਰ ਵਿਚ ਆ ਸਕਦਾ ਸੀ। ਉਹ ਹਰ ਇਕ ਦੀ ਗੱਲ ਬੜੇ ਧਿਆਨ ਨਾਲ ਸੁਣਦੀ, ਅਤੇ ਫਿਰ ਆਪਣੇ ਫ਼ੈਸਲੇ ਸੁਣਾਂਦੀ। ਜੋ ਕੁਝ ਵੀ ਲੋਕਾਂ ਦੇ ਹਿੱਤ ਵਿਚ ਹੁੰਦਾ, ਉਸ ਉਤੇ ਅਮਲ ਕਰਨ ਲਈ ਉਹ ਹਰ ਵਕਤ ਤਿਆਰ ਰਹਿੰਦੀ। ਫ਼ਰਜ਼ਾਂ ਨੂੰ ਸਖ਼ਤੀ ਨਾਲ ਨਿਭਾਣ ਅਤੇ ਲੋਕਾਂ ਨਾਲ ਅਤਿ ਮਿਹਰਬਾਨੀ ਨਾਲ ਪੇਸ਼ ਆਉਣ ਬਾਰੇ ਉਸ ਦੀਆਂ ਕਈ ਕਹਾਣੀਆਂ ਪ੍ਰਚਲਤ ਹਨ। ਇਹ ਕਹਾਣੀਆਂ ਸਪੱਸ਼ਟ ਰੂਪ ਵਿਚ ਉਸ ਦੀ ਮਹਾਨਤਾ ਦਾ ਵਰਨਣ ਕਰਦੀਆਂ ਹਨ। ਮਿਸਾਲ ਦੇ ਤੌਰ ਤੇ ਇਕ ਕਹਾਣੀ ਸੂਬੇਦਾਰ ਤੁੱਕੋਜੀ ਰਾਉ ਦੇ ਪੁੱਤਰ ਹੋਲਕਰ ਨਾਲ ਸੰਬੰਧ

ਰਖਦੀ ਹੈ। ਉਸ ਦਾ ਸੈਨਾਪਤੀ ਹੋਣ ਦੇ ਕਾਰਨ, ਤੁੱਕੋਜੀ ਰਾਉ ਉਸ ਦੇ ਰਾਜ ਦਾ ਇਕ ਵੱਡਾ ਥੰਮ੍ਹ ਸੀ। ਹੋਲਕਰ ਨੇ ਗ਼ੈਰ ਜ਼ੁਮੇਵਾਰੀ ਤੋਂ ਕੰਮ ਲਿਆ। ਜਿਹੜੇ ਲੋਕ ਉਸ ਤੋਂ ਤੰਗ ਆ ਜਾਂਦੇ, ਉਹ ਅਕਸਰ ਉਨ੍ਹਾਂ ਨੂੰ ਬੜੀ ਬੇਹਯਾਈ ਨਾਲ ਲੁੱਟ ਲਿਆ ਕਰਦਾ ਸੀ। ਪਹਿਲੋਂ ਅਹਿੱਲਿਆ ਬਾਈ ਨੇ ਉਸ ਨੂੰ ਬੜੇ ਪ੍ਰੇਮ ਨਾਲ ਸਮਝਾਇਆ, ਪਰ ਜਦੋਂ ਇਸ ਦਾ ਕੋਈ ਅਸਰ ਨਾ ਹੋਇਆ, ਉਸ ਨੇ ਸਿਪਾਹੀ ਭੇਜ ਕੇ ਉਸ ਨੂੰ ਪਕੜ ਲਿਆ ਤੇ ਜੇਲ ਵਿਚ ਸੁੱਟ ਦਿਤਾ।

## ਤੁੱਕੋਜੀ ਰਾਉ ਹੋਲਕਰ

ਤਖ਼ਤ ਉਤੇ ਬਹਿਣ ਸਾਰ ਅਹਿੱਲਿਆ ਬਾਈ ਨੇ ਤੁੱਕੋਜੀ ਰਾਉ ਹੋਲਕਰ ਨੂੰ ਆਪਣਾ ਮੁਖ ਮੰਤਰੀ ਤੇ ਸੈਨਾਪਤੀ ਥਾਪ ਦਿਤਾ। ਉਸੇ ਦੇ ਸੁਝਾਉ ਉਤੇ ਹੀ, ਪੇਸ਼ਵਾ ਨੇ ਉਸ ਨੂੰ ਮਾਲਵੇ ਦਾ ਸੂਬੇਦਾਰ ਵੀ ਨਿਯੁਕਤ ਕਰ ਦਿਤਾ। ਅਤੇ ਅਹਿੱਲਿਆ ਬਾਈ ਦੇ ਸਾਰੇ ਜੀਵਨ ਵਿਚ ਉਹ ਏਸੇ ਪਦ ਤੇ ਰਿਹਾ। ਉਹ ਇਕ ਨਿਪੁੰਨ ਪ੍ਰਬੰਧਕ, ਦਲੇਰ ਸੈਨਾਪਤੀ ਤੇ ਇਤਬਾਰੀ ਮੁਸਾਹਿਬ ਸੀ, ਇਸ ਲਈ ਰਾਜਕਾਜ ਦੇ ਕੰਮਾਂ ਨੂੰ ਚਲਾਉਣ ਵਿਚ ਉਹ ਅਹਿੱਲਿਆ ਬਾਈ ਦੀ ਸੱਜੀ ਬਾਂਹ ਸੀ।

ਤੁੱਕੋਜੀ ਰਾਉ, ਇਕ ਤਰ੍ਹਾਂ ਨਾਲ, ਰਾਜ ਘਰਾਣੇ ਦਾ ਮੈਂਬਰ ਹੀ ਸੀ। ਉਹ ਅੱਗੇ ਹੀ ਸੂਬੇਦਾਰ ਮਲਹਾਰ ਰਾਉ ਦੇ ਸਾਥੀ ਦੇ ਤੌਰ ਤੇ ਬੜਾ ਸਫ਼ਲ ਰਹਿ ਚੁਕਿਆ ਸੀ। ਪੇਸ਼ਵਾ, ਮਲਹਾਰ ਰਾਉ ਤੇ ਅਹਿੱਲਿਆ ਬਾਈ ਦੀ ਤ੍ਰਿਕੜੀ ਵੀ ਉਸ ਵਿਚ ਬੜਾ ਭਾਰੀ ਵਿਸ਼ਵਾਸ਼ ਰਖਦੀ ਦੀ — ਅਤੇ ਉਸ ਨੇ ਇਸ ਵਿਸ਼ਵਾਸ਼ ਨੂੰ ਸਾਰੀ ਉਮਰ ਨਿਭਾਇਆ ਵੀ ਸੀ। ਅਹਿੱਲਿਆ ਬਾਈ ਲਈ ਉਸ ਦੇ ਦਿਲ ਵਿਚ ਉਚੇਚਾ ਸਤਿਕਾਰ ਸੀ। ਉਹ ਉਮਰ ਵਿਚ ਉਸ ਨਾਲੋਂ ਵੱਡਾ ਸੀ, ਫਿਰ ਵੀ ਉਸ ਦਾ ਮਾਂ ਸਮਾਨ ਆਦਰ ਕਰਦਾ ਸੀ। ਉਹ ਜਦੋਂ ਵੀ ਅਹਿੱਲਿਆ ਬਾਈ ਨੂੰ ਮਿਲਦਾ, ਆਪਣਾ ਸਿਰ ਉਸ ਦੇ ਚਰਨਾਂ ਉਤੇ ਰਖ

ਦੇਂਦਾ। ਉਹ ਸ਼ਾਇਸਤਗੀ, ਵਫ਼ਾਦਾਰੀ ਤੇ ਤਾਬੇਦਾਰੀ ਦਾ ਨਮੂਨਾ ਸੀ। ਉਹ ਅਹਿੱਲਿਆ ਬਾਈ ਦੀਆਂ ਹਦਾਇਤਾਂ ਨੂੰ ਸਿਰ ਮੱਥੇ ਤੇ ਮੰਨਦਾ ਸੀ। ਕੁਝ ਖ਼ੁਦਗਰਜ਼ ਲੋਕਾਂ ਨੇ ਉਸ ਦੇ, ਤੇ ਅਹਿੱਲਿਆ ਬਾਈ ਦੇ ਵਿਚਾਲੇ ਤ੍ਰੇੜ ਪੈਦਾ ਕਰਨ ਦੀ ਸਾਜ਼ਸ਼ ਕੀਤੀ, ਪਰ ਦੋਹਾਂ ਵਿਚਾਲੇ ਸਨੇਹ ਦਾ ਰਿਸ਼ਤਾ ਇਤਨਾ ਪੱਕਾ ਸੀ, ਨਾਲੇ ਇਤਨਾ ਪ੍ਰੌਢ ਤੇ ਖੁਲ੍ਹੇ ਦਿਲ ਵਾਲਾ ਸੀ ਕਿ ਉਨ੍ਹਾਂ ਦੀ ਸਾਜ਼ਸ਼ ਸਿਰੇ ਨਾ ਚੜ੍ਹ ਸਕੀ।

ਅਜਿਹੇ ਲੋਕਾਂ ਨੂੰ ਇਕ ਵਾਰੀ ਤੁੱਕੋਜੀ ਰਾਉ ਨੇ ਇਹ ਸਦਾ ਯਾਦ ਰਹਿਣ ਵਾਲਾ ਉੱਤਰ ਦਿਤਾ ਸੀ : "ਮੇਰੇ ਲਈ ਅਸੰਭਵ ਹੈ ਕਿ ਬਾਈ ਸਾਹਿਬਾ ਦਾ ਨਾਸ਼ੁਕਰਗੁਜ਼ਾਰ ਹੋਵਾਂ। ਜੇ ਕਦੀ ਉਹ ਮੇਰੇ ਕਿਸੇ ਕੰਮ ਉਤੇ ਨਾਰਾਜ਼ ਹੋ ਗਏ, ਤਾਂ ਮੈਂ ਉਨ੍ਹਾਂ ਅੱਗੇ ਹੱਥ ਬੰਨ੍ਹ ਕੇ ਖਲੋ ਜਾਵਾਂਗਾ । ਉਨ੍ਹਾਂ ਨੂੰ ਪੂਰੀ ਖੁਲ੍ਹ ਹੋਵੇਗੀ ਕਿ ਉਹ ਮੇਰੀ ਜਾਨ ਲੈ ਲੈਣ ਜਾਂ ਬੰਦੀ ਵਿਚ ਸੁਟ ਦੇਣ । ਉਹ ਜੋ ਵੀ ਕਰਨਗੇ ਮੈਨੂੰ ਮਨਜ਼ੂਰ ਹੋਵੇਗਾ। ਪਰ ਜਦੋਂ ਤੀਕ ਮੈਂ ਜੀਊਂਦਾ ਤੇ ਸਾਹ ਲੈਂਦਾ ਹਾਂ, ਮੈਂ ਉਨ੍ਹਾਂ ਨਾਲ ਬੇਵਫ਼ਾਈ ਨਹੀਂ ਕਰ ਸਕਾਂਗਾ।"

ਤੁੱਕੋਜੀ ਰਾਉ ਸਾਰੀ ਉਮਰ ਇਨ੍ਹਾਂ ਸ਼ਬਦਾਂ ਉਤੇ ਪਹਿਰਾ ਦੇਂਦਾ ਰਿਹਾ। ਇਕ ਮਹਾਨ ਲਾਇਕ, ਇਕ ਨਿਪੁੰਨ ਸੈਨਾਪਤੀ ਅਤੇ ਮਾਲਵੇ ਦਾ ਸੂਬੇਦਾਰ ਹੋਣ ਦੇ ਬਾਵਜੂਦ ਵੀ, ਉਸ ਨੇ ਅਹਿੱਲਿਆ ਬਾਈ ਦੇ ਸਾਹਮਣੇ ਆਪਣੇ ਅਧਿਕਾਰ ਨੂੰ ਨਹੀਂ ਜਤਲਾਇਆ । ਇਕ ਵਾਰੀ ਉਸ ਨੇ ਇਕ ਔਂਤਰੀ ਵਿਧਵਾ ਦੀ ਜਾਇਦਾਦ ਜ਼ਬਤ ਕਰ ਲਈ ਸੀ । ਜਦ ਅਹਿੱਲਿਆ ਬਾਈ ਨੂੰ ਇਸ ਦਾ ਪਤਾ ਲੱਗਾ, ਉਸ ਨੇ ਹੁਕਮ ਦਿਤਾ ਕਿ ਵਿਧਵਾ ਦੀ ਜਾਇਦਾਦ ਫ਼ੌਰਨ ਮੋੜ ਦਿਤੀ ਜਾਵੇ ਅਤੇ ਉਸ ਦੇ ਪਿੰਡ ਵਿਚੋਂ ਇਕ ਦਮ ਕੂਚ ਕੀਤਾ ਜਾਵੇ, ਤੁੱਕੋਜੀ ਰਾਉ ਨੇ ਉਸੇ ਵੇਲੇ ਇਸ ਉਤੇ ਅਮਲ ਕੀਤਾ।

ਇਕ ਹੋਰ ਅਵਸਰ ਉਤੇ, ਤੁੱਕੋਜੀ ਰਾਉ ਨੇ ਰਾਜ ਦੇ ਇਕ ਕਰਮਚਾਰੀ ਨੂੰ ਪੇਸ਼ਵਾ ਦੀ ਨੌਕਰੀ ਕਰ ਲੈਣ ਦੀ ਆਗਿਆ ਦੇ ਦਿਤੀ ਸੀ । ਉਸ ਨੇ ਇਸ ਗੱਲ ਨੂੰ ਬੜਾ ਮਾਮੂਲੀ ਸਮਝਿਆ ਸੀ, ਇਸ ਲਈ ਉਸ ਨੇ ਇਸ ਫ਼ੈਸਲੇ ਬਾਰੇ ਨਾ ਹੀ ਅਹਿੱਲਿਆ ਬਾਈ ਦੀ ਸਲਾਹ ਲਈ ਸੀ, ਅਤੇ ਨਾ ਹੀ ਉਸ ਨੂੰ ਕੋਈ ਸੂਚਨਾ ਭੇਜੀ ਸੀ। ਜਦੋਂ ਅਹਿੱਲਿਆ ਬਾਈ ਨੂੰ ਇਸ ਬੇਕਾਇਦਗੀ ਦਾ ਪਤਾ ਲਗਾ, ਉਸ ਨੇ ਤੁੱਕੋਜੀ ਰਾਉ ਨੂੰ ਬੁਲਾ ਭੇਜਿਆ । ਉਸ ਨੇ ਝਟ ਆਪਣੀ

ਗ਼ਲਤੀ ਨੂੰ ਅਨਭਵ ਕਰ ਲਿਆ, ਅਤੇ ਅਹਿੱਲਿਆ ਬਾਈ ਦੇ ਪੈਰ ਪਕੜ ਕੇ ਲੱਗਾ ਮੁਆਫ਼ੀਆਂ ਮੰਗਣ । ਉਸ ਨੇ ਇਹ ਪ੍ਰਣ ਵੀ ਕੀਤਾ ਕਿ ਅਗੋਂ ਅਹਿੱਲਿਆ ਬਾਈ ਦੀ ਅਗਾਊਂ ਆਗਿਆ ਲਏ ਬਿਨਾਂ ਕਦੀ ਵੀ ਕੋਈ ਅਜਿਹਾ ਕੰਮ ਨਹੀਂ ਕਰੇਗਾ ।

ਅਹਿੱਲਿਆ ਬਾਈ ਦਾ ਆਪਣੇ ਸੈਨਾਪਤੀ ਵਿਚ ਪੂਰਨ ਭਰੋਸਾ ਸੀ, ਕਿਉਂਕਿ ਉਹ ਪੂਰੀ ਤਨਦੇਹੀ ਨਾਲ ਆਪਣੇ ਫ਼ਰਜ਼ਾਂ ਨੂੰ ਨਿਭਾਉਂਦਾ ਸੀ । ਦਹਾਂ ਵਿਚਾਲੇ ਇਕ ਡੂੰਘੇ ਸਨੇਹ ਦਾ ਰਿਸ਼ਤਾ ਸੀ — ਅਹਿੱਲਿਆ ਬਾਈ ਵਲੋਂ ਮਾਤ੍ਰੀ ਪਿਆਰ ਵਾਲਾ ਅਤੇ ਤੁੱਕੋਜੀ ਰਾਉ ਵਲੋਂ ਅਡੋਲ ਸ਼ਰਧਾ ਵਾਲਾ । ਉਨ੍ਹਾਂ ਦਾ ਰਿਸ਼ਤਾ ਇਕ ਹਾਕਮ ਤੇ ਰਾਜ ਕਰਮਚਾਰੀ ਵਾਲਾ ਨਹੀਂ ਸੀ, ਸਗੋਂ ਪਿਆਰ ਕਰਨੀ ਮਾਂ ਤੇ ਸ਼ਰਧਾਵਾਨ ਪੁੱਤਰ ਵਾਲਾ ਸੀ। ਅਹਿੱਲਿਆ ਬਾਈ ਨੇ ਰਾਜ ਦੇ ਸਾਰੇ ਜ਼ਰੂਰੀ ਮੁਆਮਲੇ ਤੁੱਕੋਜੀ ਰਾਉ ਨੂੰ ਸੌਂਪ ਰੱਖੇ ਸਨ । ਉਸ ਦੀ ਸਲਾਹ ਬਿਨਾਂ ਉਹ ਕੋਈ ਜ਼ਰੂਰੀ ਫ਼ੈਸਲਾ ਨਹੀਂ ਸੀ ਕਰਦੀ । ਉਸ ਦੇ ਆਪਣੇ ਪ੍ਰਬੰਧ ਅਨੁਸਾਰ ਆਪਣੇ ਰਾਜ ਦੇ ਉਤਰੀ ਅੱਧ ਦਾ ਪ੍ਰਬੰਧ ਉਹ ਆਪ ਕਰਦੀ ਸੀ, ਅਤੇ ਸਤਪੁੜਾ ਤੋਂ ਹੇਠਲੇ ਅੱਧ ਦਾ ਪ੍ਰਬੰਧ ਉਸ ਨੇ ਤੁੱਕੋਜੀ ਰਾਉ ਨੂੰ ਸੌਂਪਿਆ ਹੋਇਆ ਸੀ । ਜਦੋਂ ਤੁੱਕੋਜੀ ਰਾਉ ਬਾਹਰ ਗਿਆ ਹੁੰਦਾ ਤਾਂ ਉਹ ਸਾਰੇ ਰਾਜ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲੈਂਦੀ। ਪਰ ਆਪਣੇ ਰਾਜ ਦੇ ਦੋਹਾਂ ਭਾਗਾਂ ਦੇ ਵਿੱਤ ਤੇ ਕੱਰ ਵਿਭਾਗ ਉਸ ਨੇ ਆਪਣੀ ਨਿੱਜੀ ਨਿਗਰਾਨੀ ਹੇਠ ਰੱਖੇ ਹੋਏ ਸਨ ।

## ਰਾਜ ਕਰਮਚਾਰੀ

ਦੱਖਣ ਤੋਂ ਸੂਬੇਦਾਰ ਮਲਹਾਰ ਰਾਉ ਨਾਲ ਆਉਣ ਵਾਲੇ ਸੂਰਬੀਰਾਂ ਦੇ ਜੱਥੇ ਨੂੰ ਜਾਗੀਰਾਂ ਦਿਤੀਆਂ ਗਈਆਂ ਸਨ। ਅਹਿੱਲਿਆ ਬਾਈ ਨੇ ਪਰੰਪਰਾ ਨੂੰ ਜਾਰੀ ਰਖਦਿਆਂ ਹੋਇਆਂ ਇਨ੍ਹਾਂ ਜਾਗੀਰਦਾਰਾਂ ਨੂੰ ਯੋਗ ਮਾਣ ਤੇ ਮਹੱਤਾ ਦਿਤੀ ਜੋ ਹੁਣ ਰਾਜ ਦੇ ਜੀਵਨ ਦਾ ਅਨਿਖੜਵਾਂ ਅੰਗ ਬਣ ਗਏ ਸਨ । ਉਨ੍ਹਾਂ ਨੂੰ

ਆਪਣੀਆਂ ਜਾਗੀਰਾਂ ਦੇ ਅੰਦਰੂਨੀ ਪ੍ਰਬੰਧ ਨੂੰ ਮਨ ਮਰਜ਼ੀ ਨਾਲ ਕਰਨ ਦੀ ਖੁਲ੍ਹ ਸੀ। ਫਿਰ ਵੀ ਉਨ੍ਹਾਂ ਲਈ ਜ਼ਰੂਰੀ ਸੀ ਕਿ ਉਹ ਪੈਦਲਾਂ ਤੇ ਘੋੜ-ਚੜ੍ਹਿਆਂ ਨੂੰ ਇਕ ਨਿਸਚਿਤ ਗਿਣਤੀ ਵਿਚ, ਹਰ ਵੇਲੇ ਤਿਆਰ ਰਖਣ। ਉਨ੍ਹਾਂ ਤੋਂ ਆਸ ਰੱਖੀ ਜਾਂਦੀ ਸੀ ਕਿ ਜਦੋਂ ਵੀ ਰਾਜ ਨੂੰ ਲੋੜ ਪਵੇ ਉਹ ਆਪਣੇ ਦਸਤਿਆਂ ਨੂੰ ਲੈ ਕੇ ਹਾਜ਼ਰ ਹੋ ਜਾਣ। ਉਨ੍ਹਾਂ ਨੂੰ ਸਮੇਂ ਸਮੇਂ ਜਾਰੀ ਹੁੰਦੀਆਂ ਸਰਕਾਰੀ ਹਦਾਇਤਾਂ ਉਤੇ ਅਮਲ ਕਰਨਾ ਪੈਂਦਾ ਸੀ। ਅਹਿੱਲਿਆ ਬਾਈ ਉਨ੍ਹਾਂ ਦੇ ਵਿਵਹਾਰ ਉਤੇ ਹਰ ਵੇਲੇ ਅੱਖ ਰਖਦੀ ਸੀ। ਜਦੋਂ ਵੀ ਉਹ ਕਿਸੇ ਨੂੰ ਰਾਹੋਂ ਘੁੱਥਿਆ ਵੇਖਦੀ ਉਸ ਨੂੰ ਝਟ ਸਿੱਧੇ ਰਾਹ ਉਤੇ ਮੋੜ ਲਿਆਉਂਦੀ।

ਇਕ ਵਾਰੀ, ਮਹਿਦਪੁਰ ਦੇ ਸਰਦਾਰ ਨੇ ਆਪਣੀ ਜਨਤਾ ਤੋਂ ਵਿਤੋਂ ਬਹੁਤੇ ਟੈਕਸ ਵਸੂਲ ਕਰ ਲਏ। ਲੋਕਾਂ ਨੇ ਅਹਿੱਲਿਆ ਬਾਈ ਕੋਲ ਆਣ ਫ਼ਰਿਆਦ ਕੀਤੀ। ਸਰਦਾਰ ਨੂੰ ਉਸੇ ਵੇਲੇ ਬੁਲਾਇਆ ਗਿਆ। ਦੋਹਾਂ ਧਿਰਾਂ ਦੀ ਹਾਜ਼ਰੀ ਵਿਚ ਉਸ ਨੇ ਦੋਹਾਂ ਪਾਸਿਆਂ ਦੇ ਬਿਆਨ ਸੁਣ ਕੇ ਸਰਦਾਰ ਦੇ ਵਿਰੁਧ ਫ਼ੈਸਲਾ ਸੁਣਾ ਦਿਤਾ। ਲੋਕਾਂ ਤੋਂ ਵਸੂਲ ਕੀਤਾ ਗਿਆ ਵਾਧੂ ਪੈਸਾ ਉਨ੍ਹਾਂ ਨੂੰ ਮੋੜ ਦਿਤਾ ਗਿਆ ਅਤੇ ਮਹਿਦਪੁਰ ਦੇ ਸਰਦਾਰ ਨੂੰ ਤਾੜਨਾ ਕੀਤੀ ਗਈ ਕਿ ਅਗੋਂ ਲਈ ਰਾਜ ਦੇ ਨਿਯਮਾਂ ਦਾ ਪਾਲਣ ਕਰੇ। ਸਰਦਾਰ ਨੇ ਮੁੜ ਕੇ ਗ਼ਲਤੀ ਨਹੀਂ ਕੀਤੀ। ਲੋਕਾਂ ਨੇ ਮਾਤਾ ਦੀ ਜੈ ਦੇ ਨਾਹਰੇ ਲਾਏ ਅਤੇ ਖ਼ੁਸ਼ੀ ਦੀਆਂ ਆਵਾਜ਼ਾਂ ਨਾਲ ਅਸਮਾਨ ਫਾੜ ਦਿਤਾ।

ਅਹਿੱਲਿਆ ਬਾਈ ਨੂੰ ਸਦਾ ਲੋਕਾਂ ਦੀ ਭਲਾਈ ਦਾ ਧਿਆਨ ਰਹਿੰਦਾ ਸੀ। ਇਸ ਸੰਦਰਭ ਵਿਚ ਉਸ ਨੂੰ ਵੱਡੇ ਤੋਂ ਵੱਡੇ ਸਰਦਾਰ ਅਤੇ ਉੱਚੇ ਤੋਂ ਉੱਚੇ ਕਰਮਚਾਰੀ ਤੁੱਛ ਲਗਦੇ ਸਨ। ਗ਼ਲਤੀ ਕਰਨ ਵਾਲੇ ਕਰਮਚਾਰੀਆਂ ਦੇ ਵਿਰੁਧ ਉਹ ਸਖ਼ਤ ਤੋਂ ਸਖ਼ਤ ਕਦਮ ਚੁਕਣੋਂ ਨਹੀਂ ਸੀ ਝਿਜਕਦੀ। ਇਸ ਦਾ ਨਤੀਜਾ ਇਹ ਨਿਕਲਿਆ ਸੀ ਕਿ ਉਹ ਸਦਾ ਉਸ ਕੋਲੋਂ ਭੈ ਖਾਂਦੇ ਰਹਿੰਦੇ ਸਨ ਅਤੇ ਭੁੱਲ ਕੇ ਵੀ ਲੋਕਾਂ ਨਾਲ ਅਨਿਆਂ ਕਰਨ ਦੀ ਦਲੇਰੀ ਨਹੀਂ ਸਨ ਕਰਦੇ। ਉਨ੍ਹਾਂ ਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਅਹਿੱਲਿਆ ਬਾਈ ਨੂੰ ਆਖ਼ਰ ਅਸਲੀਅਤ ਦਾ ਪਤਾ ਲਗ ਹੀ ਜਾਣਾ ਹੈ, ਅਤੇ ਫਿਰ ਦੁਨੀਆਂ ਦੀ ਕੋਈ ਤਾਕਤ ਵੀ ਦੋਸ਼ੀ ਨੂੰ ਦੰਡ ਤੋਂ ਬਚਾ ਨਹੀਂ ਸਕੇਗੀ।

ਇਕ ਵਾਰੀ ਚੰਦਵੜ ਦੇ ਮਾਲਗੁਜ਼ਾਰ ਨੇ ਇਕ ਆਦਮੀ ਨੂੰ ਬੜਾ ਤੰਗ ਕੀਤਾ। ਅਹਿੱਲਿਆ ਬਾਈ ਨੂੰ ਪਤਾ ਲੱਗਣ ਸਾਰ ਉਸ ਨੇ ਉਸ ਨੂੰ ਲਿਖਿਆ : "ਖ਼ਬਰਦਾਰ ! ਜੇ ਅਗੋਂ ਲੋਕਾਂ ਨਾਲ ਅਜਿਹਾ ਵਰਤਾਉ ਕੀਤਾ ? ਤੈਨੂੰ ਲੋਕਾਂ ਦੇ ਦ੍ਰਿਸ਼ਟੀਕੋਣ ਦਾ ਹਮੇਸ਼ਾਂ ਖ਼ਿਆਲ ਰਖਣਾ ਚਾਹੀਦਾ ਹੈ ਅਤੇ ਹਰ ਹਾਲਤ ਵਿਚ ਉਨ੍ਹਾਂ ਦੀ ਤਸੱਲੀ ਕਰਨੀ ਚਾਹੀਦੀ ਹੈ, ਜੇ ਮੇਰੇ ਕੋਲ ਮੁੜ ਕੇ ਸ਼ਿਕਾਇਤ ਆਈ, ਤਾਂ ਤੈਨੂੰ ਯਕੀਨ ਹੋਣਾ ਚਾਹੀਦਾ ਹੈ ਕਿ ਇਸ ਦਾ ਨਤੀਜਾ ਤੇਰੇ ਲਈ ਚੰਗਾ ਨਹੀਂ ਹੋਵੇਗਾ।"

ਏਸੇ ਤਰ੍ਹਾਂ ਉਸ ਨੇ ਇਕ ਹੋਰ ਕਰਮਚਾਰੀ ਨੂੰ ਲਿਖਿਆ ਸੀ : "ਤੁਾਲਾਰਾਮ ਹੋਲਕਰ ਨੂੰ ਅਹਿੱਲਿਆ ਬਾਈ ਦੀਆਂ ਅਸੀਸਾਂ। ਉਹ ਜੁਗ ਜੁਗ ਜੀਉਂਦਾ ਰਹੇ ! ਸਾਨੂੰ ਪਤਾ ਲਗਾ ਹੈ ਕਿ ਤੂੰ ਸ਼ੇਗਾਉਂ ਦੇ ਪਰਗਨਾ ਦੇ ਲੋਕਾਂ ਨਾਲ ਬੇਹੱਦ ਸਖ਼ਤੀ ਭਰਿਆ ਸਲੂਕ ਕੀਤਾ ਹੈ, ਅਤੇ ਉਨ੍ਹਾਂ ਤੋਂ ਤਗੜੀਆਂ ਰਕਮਾਂ ਉਗਰਾਹ ਲਈਆਂ ਹਨ। ਨਾਲੇ ਤੂੰ ਮਹੱਲ ਕਰਮਚਾਰੀ ਨਾਲ ਬੁਰਾ ਸਲੂਕ ਕਿਉਂ ਕੀਤਾ ਹੈ ਜੋ ਆਪਣੇ ਫ਼ਰਜ਼ਾਂ ਨੂੰ ਠੀਕ ਤਰੀਕੇ ਨਾਲ ਨਿਭਾ ਰਿਹਾ ਸੀ ? ਮੈਂ ਤੈਨੂੰ ਤਾੜਨਾ ਕਰਦੀ ਹਾਂ ਕਿ ਮੈਨੂੰ ਉਨ੍ਹਾਂ ਰਕਮਾਂ ਦਾ ਵੇਰਵਾ ਭੇਜ ਜੋ ਤੂੰ ਆਪਣੇ ਕੁਕਰਮਾਂ ਰਾਹੀਂ ਲੋਕਾਂ ਤੋਂ ਵਸੂਲ ਕੀਤੀਆਂ ਹਨ। ਜੇ ਪੈਸੇ ਦੇ ਮੁਆਮਲੇ ਵਿਚ ਤੂੰ ਮੁੜ ਕੇ ਕੋਈ ਗ਼ਲਤੀ ਕੀਤੀ ਤਾਂ ਤੈਨੂੰ ਕਦੀ ਮੁਆਫ਼ ਨਹੀਂ ਕੀਤਾ ਜਾਵੇਗਾ।"

ਇਕ ਵਾਰੀ ਸਿਰੋਨੀ ਦਾ ਇਕ ਔਂਤਰ ਅਮੀਰ ਸ਼ਾਹੂਕਾਰ, ਖੇਮ ਦਾਸ ਮਰ ਗਿਆ। ਇਕ ਸਥਾਨਕ ਕਰਮਚਾਰੀ ਨੇ ਉਸ ਦੀ ਵਿਧਵਾ ਨੂੰ ਇਕ ਧਮਕੀ ਭਰਿਆ ਖ਼ਤ ਲਿਖਿਆ ਕਿ ਉਸ ਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਜਾਵੇਗੀ। ਵਿਧਵਾ ਨੇ ਇਕ ਲੈ-ਪਾਲਕ ਪੁੱਤਰ ਨੂੰ ਅਪਣਾਉਣ ਦੀ ਆਗਿਆ ਮੰਗੀ। ਕਰਮਚਾਰੀ ਨੇ ਆਖਿਆ ਕਿ ਜੇ ਤੂੰ ਬਿਨਾਂ ਟਾਲਮਟੋਲ ਦੇ ਮੈਨੂੰ ਤਿੰਨ ਲੱਖ ਰੁਪਈਆ ਦੇ ਦੇਵੇਂਗੀ ਤਾਂ ਮੈਂ ਤੇਰੇ ਪਤੀ ਦੀ ਜਾਇਦਾਦ ਤੇਰੇ ਨਾਂ ਪੱਕੀ ਕਰ ਦਿਆਂਗਾ। ਵਿਧਵਾ ਨੇ ਮਜਬੂਰ ਹੋ ਕੇ ਉਸ ਦੀ ਗੱਲ ਮੰਨ ਲਈ। ਕੁਝ ਚਿਰ ਪਿਛੋਂ ਕਿਸੇ ਦੇ ਕਹਿਣ ਤੇ ਉਸ ਨੇ ਅਹਿੱਲਿਆ ਬਾਈ ਕੋਲ ਜਾ ਕੇ ਸਾਰੀ ਗੱਲ ਖੋਹਲ ਕੇ ਦਸ ਦਿਤੀ। ਅਹਿੱਲਿਆ ਬਾਈ ਭੜਕ ਉਠੀ। ਉਸ ਕਰਮਚਾਰੀ ਨੂੰ ਬੁਲਾ ਕੇ ਪੁੱਛ ਪੜਤਾਲ ਕੀਤੀ ਅਤੇ ਉਸ ਨੂੰ

ਦੋਸ਼ੀ ਕਰਾਰ ਦੇ ਕੇ ਥਾਂ ਉਤੇ ਬਰਤਰਫ਼ ਕਰ ਦਿਤਾ। ਉਸ ਨੂੰ ਹੋਰ ਵੀ ਭਾਰੀ ਸਜ਼ਾ ਦਿਤੀ ਗਈ । ਵਿਧਵਾ ਨੂੰ ਉਸ ਦਾ ਧਨ ਮੋੜ ਦਿਤਾ ਗਿਆ, ਨਾਲੇ ਮੁਤਬੰਨਾ ਬਣਾਉਣ ਦੀ ਆਗਿਆ ਵੀ ਦੇ ਦਿਤੀ ਗਈ ।

ਅਹਿੱਲਿਆ ਬਾਈ ਬੰਦਿਆਂ ਦੀ ਬੜੀ ਚੰਗੀ ਪਾਰਖੂ ਸੀ । ਉਹ ਵਧੀਆ ਤੋਂ ਵਧੀਆ ਬੰਦਿਆਂ ਦੀ ਚੋਣ ਕਰ ਕੇ ਉਨ੍ਹਾਂ ਨੂੰ ਯੋਗ ਪਦਾਂ ਉਤੇ ਲਗਾਉਂਦੀ ਸੀ। ਉਹ ਕਿਸੇ ਤੋਂ ਵਧ ਤੋਂ ਵਧ ਕੰਮ ਲੈਣ ਵਿਚ ਮਾਹਿਰ ਸੀ। ਜੋ ਵੀ ਉਸ ਦੀ ਸੇਵਾ ਵਿਚ ਆ ਜਾਂਦੇ ਉਹ ਆਪਣੀ ਸਾਰੀ ਜ਼ਿੰਦਗੀ ਇਕ ਦੂਜੇ ਨਾਲ ਬਿਦ ਬਿਦ ਕੇ ਕੰਮ ਕਰਦੇ ਅਤੇ ਇਉਂ ਆਪਣੀ ਯੋਗਤਾ ਤੇ ਈਮਾਨਦਾਰੀ ਦਾ ਸਬੂਤ ਦੇਂਦੇ ।

ਉਹ ਆਪਣੇ ਨੌਕਰਾਂ ਤੇ ਅਹਿਲਕਾਰਾਂ ਦੇ ਪਰਵਾਰਾਂ ਦੇ ਸੁਖ ਤੇ ਆਰਾਮ ਦਾ ਵਿਸ਼ੇਸ਼ ਖ਼ਿਆਲ ਰਖਦੀ। ਉਸ ਨੇ ਕਰੜੀਆਂ ਹਦਾਇਤਾਂ ਦੇ ਰਖੀਆਂ ਸਨ ਕਿ ਉਸ ਦੇ ਕਰਮਚਾਰੀਆਂ ਨੂੰ ਹਰ ਮਹੀਨੇ ਐਨ ਵੇਲੇ ਸਿਰ ਤਨਖ਼ਾਹ ਦਿਤੀ ਜਾਵੇ। ਕਰਮਚਾਰੀਆਂ ਨੂੰ ਉਨ੍ਹਾਂ ਦੇ ਪਦ ਤੇ ਸਾਥਾਨ ਅਨੁਸਾਰ ਤਨਖ਼ਾਹ ਦਿਤੀ ਜਾਂਦੀ ਸੀ। ਨਿਯੁਕਤੀ ਵੇਲੇ ਹਰ ਇਕ ਨੂੰ ਨੌਕਰੀ ਦੀਆਂ ਸ਼ਰਤਾਂ ਤੋਂ ਜਾਣੂੰ ਕਰਾ ਦਿਤਾ ਜਾਂਦਾ ਸੀ। ਪਰ ਹਰ ਤਰ੍ਹਾਂ ਦੇ ਬੰਧੇਜਾਂ ਦੇ ਬਾਵਜੂਦ ਉਸ ਦਾ ਆਪਣੇ ਕਰਮਚਾਰੀਆਂ ਨਾਲ ਸਲੂਕ ਬੜਾ ਚੰਗਾ ਤੇ ਸਨੇਹ-ਭਰਿਆ ਹੁੰਦਾ ਸੀ। ਇਕ ਵਾਰੀ ਉਸ ਨੂੰ ਪਤਾ ਲੱਗਾ ਕਿ ਉਸ ਦੇ ਇਕ ਕਰਮਚਾਰੀ ਦੀ ਧੀ ਕਿਸੇ ਦੁਰੇਡੀ ਥਾਂ ਤੇ ਬੀਮਾਰ ਪਈ ਹੈ। ਉਸ ਨੇ ਉਸ ਦੀ ਬੀਮਾਰੀ ਦੇ ਪੂਰੇ ਵੇਰਵੇ ਦਾ ਪਤਾ ਮੰਗਵਾਇਆ ਤੇ ਫਿਰ ਇਕ ਸਾਂਢਨੀ-ਸਵਾਰ ਹੱਥੀਂ ਉਸ ਨੂੰ ਦਵਾਈਆਂ ਭੇਜ ਦਿਤੀਆਂ । ਉਸ ਨੇ ਕਰਮਚਾਰੀ ਤੋਂ ਇਹ ਵੀ ਪੁੱਛ ਭੇਜਿਆ ਕਿ ਜੇ ਹੋਰ ਕਿਸੇ ਪ੍ਰਕਾਰ ਦੀ ਸਹਾਇਤਾ ਦੀ ਲੋੜ ਹੋਵੇ ਤਾਂ ਦੱਸੇ ।

ਇਕ ਹੋਰ ਅਵਸਰ ਉਤੇ, ਨਗਲਵਾੜੀ ਦੇ ਇਕ ਕਰਮਚਾਰੀ ਨੇ ਉਸ ਨੂੰ ਚਿੱਠੀ ਰਾਹੀਂ ਦਸਿਆ ਕਿ ਕੁਝ ਚਿਰ ਤੋਂ ਉਸ ਦੇ ਮਿਅਦੇ ਵਿਚ ਦਰਦ ਰਹਿੰਦਾ ਹੈ । ਉਸ ਨੇ ਫ਼ੌਰਨ ਉਸ ਦੇ ਇਲਾਜ ਦਾ ਪ੍ਰਬੰਧ ਕਰ ਦਿਤਾ। ਉਸ ਦੇ ਰਾਜ ਵਿਚ, ਸਰਕਾਰੀ ਚਿੱਠੀਆਂ ਵਿਚ ਆਪਣੀਆਂ ਨਿੱਜੀ ਸਮੱਸਿਆਵਾਂ ਨੂੰ ਲਿਖ ਦੇਣਾ ਇਕ ਸਾਧਾਰਨ ਜਿਹੀ ਗੱਲ ਸਮਝੀ ਜਾਂਦੀ ਸੀ। ਮਿਸਾਲ ਦੇ

ਤੌਰ ਤੇ, ਇਕ ਵਾਰੀ, ਇਕ ਕਰਮਚਾਰੀ ਨੇ ਉਸ ਨੂੰ ਲਿਖਿਆ ਕਿ ਮੇਰੀ ਮਾਂ ਬਹੁਤ ਬੀਮਾਰ ਹੈ ਅਤੇ ਮੇਰੇ ਘਰ ਦੀ ਹਾਲਤ ਵੀ ਕੋਈ ਚੰਗੀ ਨਹੀਂ । ਚਿੱਠੀ ਮਿਲਣ ਸਾਰ ਉਹ ਉਸ ਦੇ ਘਰ ਗਈ, ਅਤੇ ਪਰਵਾਰ ਦੀ ਹੋਰ ਹਰ ਤਰ੍ਹਾਂ ਦੀ ਸਹਾਇਤਾ ਕਰਨ ਦੇ ਇਲਾਵਾ ਉਨ੍ਹਾਂ ਨੂੰ ਢਾਰਸ ਵੀ ਦਿਤੀ। ਅਹਿੱਲਿਆ ਬਾਈ ਦੀ ਆਦਤ ਸੀ ਕਿ ਜਦੋਂ ਵੀ ਉਸ ਦਾ ਕੋਈ ਕਰਮਚਾਰੀ ਜਾਂ ਕੋਈ ਸਾਧਾਰਨ ਨਾਗਰਿਕ ਬੀਮਾਰ ਪੈਂਦਾ, ਉਹ ਉਸ ਨੂੰ ਪੁੱਛਣ ਲਈ ਉਸ ਦੇ ਘਰ ਜਾਂਦੀ।

ਇਸ ਨਿੱਜੀ ਛੋਹ ਦਾ ਨਤੀਜਾ ਇਹ ਸੀ ਕਿ ਉਸ ਦੇ ਕਰਮਚਾਰੀ ਉਸ ਦਾ ਦਿਲੋਂ ਆਦਰ ਕਰਦੇ, ਅਤੇ ਸੌਂਪੀਆਂ ਗਈਆਂ ਜ਼ਿਮੇਂਵਾਰੀਆਂ ਨੂੰ ਪੂਰੀ ਲਗਨ, ਜੋਸ਼ ਤੇ ਯੋਗਤਾ ਨਾਲ ਨਿਭਾਉਂਦੇ। ਜਿਹੜੇ ਕਰਮਚਾਰੀ ਕੋਈ ਮਹੱਤਵਪੂਰਨ ਕੰਮ ਕਰ ਕੇ ਵਿਖਾਉਂਦੇ, ਉਨ੍ਹਾਂ ਨੂੰ ਸ਼ਾਹੀ ਸਰੋਪਾ, ਗਹਿਣੇ ਤੇ ਹੋਰ ਇਨਾਮ ਦਿਤੇ ਜਾਂਦੇ। ਜਿਹੜੇ ਪੱਕੀ ਵਫ਼ਾਦਾਰੀ ਦਾ ਸਬੂਤ ਦੇਂਦੇ, ਉਨ੍ਹਾਂ ਨੂੰ ਮੌਰੂਸੀ ਹੱਕਾਂ ਸਮੇਤ ਜਾਗੀਰਾਂ ਦਿਤੀਆਂ ਜਾਂਦੀਆਂ । ਬਿਰਧ ਕਰਮਚਾਰੀਆਂ ਦੀ ਦੇਖ ਭਾਲ ਤੇ ਆਰਾਮ ਲਈ ਵੀ ਉਸ ਨੇ ਵਿਸ਼ੇਸ਼ ਪ੍ਰਬੰਧ ਕੀਤੇ ਹੋਏ ਸਨ।

ਅਹਿੱਲਿਆ ਬਾਈ ਆਪਣੇ ਰਾਜ ਦੇ ਚੱਪੇ ਚੱਪੇ ਤੋਂ ਜਾਣੂ ਸੀ। ਉਹਨੂੰ ਭੋਂ ਸੰਬੰਧੀ ਕਾਨੂੰਨਾਂ ਦਾ ਵੀ ਪੂਰਨ ਗਿਆਨ ਸੀ। ਉਸ ਨੂੰ ਇਹ ਵੀ ਪਤਾ ਸੀ ਕਿ ਉਸ ਦੇ ਕਿਹੜੇ ਕਿਹੜੇ ਕਰਮਚਾਰੀ ਹਨ, ਅਤੇ ਉਨ੍ਹਾਂ ਨੂੰ ਕਿਹੜੇ ਕਿਹੜੇ ਕੰਮ ਸੌਂਪੇ ਹੋਏ ਹਨ। ਉਸ ਦੀ ਯਾਦ-ਸ਼ਕਤੀ ਬੜੀ ਤੇਜ਼ ਸੀ। ਉਹ ਜਿਸ ਗੱਲ ਨੂੰ ਇਕ ਵਾਰੀ ਸੁਣ ਲੈਂਦੀ ਸੀ, ਮੁੜ ਕੇ ਨਹੀਂ ਸੀ ਭੁੱਲਦੀ, ਉਸ ਦੀ ਆਪਣੇ ਕਰਮਚਾਰੀਆਂ ਦੇ ਜੀਵਨ ਤੇ ਕੰਮ ਵਿਚ ਦਿਲਚਸਪੀ ਕਦੀ ਵੀ ਘਟ ਨਹੀਂ ਸੀ ਹੁੰਦੀ । ਉਹ ਸਮਾਜ-ਵਿਰੋਧੀ ਕਾਰਵਾਈਆਂ ਤੇ ਕਾਨੂੰਨ-ਸ਼ਿਕਨੀਆਂ ਨੂੰ ਉੱਕਾ ਬਰਦਾਸ਼ਤ ਨਹੀਂ ਸੀ ਕਰਦੀ। ਉਸ ਦਾ ਕਿਸੇ ਸ਼ਕਤੀ-ਸ਼ਾਲੀ ਕਰਮਚਾਰੀ ਦੇ ਹੱਥਾਂ ਵਿਚ ਕਠਪੁਤਲੀ ਬਣ ਜਾਣ ਦਾ ਸੁਆਲ ਹੀ ਪੈਦਾ ਨਹੀਂ ਸੀ ਹੁੰਦਾ। ਉਹ ਸਿਆਣਪ, ਸੂਝ ਤੇ ਨਿਰਣੇ ਨਾਲ ਰਾਜ ਕਰਦੀ ਸੀ। ਉਸ ਦਾ ਮਨੋਰਥ ਸਦਾ ਲੋਕ-ਭਲਾਈ ਹੀ ਸੀ।

ਉਹ ਆਪਣੇ ਕਰਮਚਾਰੀਆਂ ਨੂੰ ਕਰੜੇ ਬੰਧੇਜ ਵਿਚ ਰਖਦੀ ਸੀ। ਉਹ ਕਈ ਵਾਰੀ ਛਾਪੇ ਮਾਰ ਕੇ ਉਨ੍ਹਾਂ ਦੇ ਕੰਮਾਂ ਦੀ ਪੜਤਾਲ ਕਰਦੀ ਸੀ। ਅਣਗਹਿਲੀ ਕਰਨ ਵਾਲਿਆਂ ਲਈ ਸਜ਼ਾ ਤੋਂ ਬਚ ਨਿਕਲਣਾ ਅਸੰਭਵ ਸੀ।

ਭਾਵੇਂ ਗ਼ਲਤੀ ਜਾਣ ਬੁਝ ਕੇ ਕੀਤੀ ਗਈ ਹੋਵੇ ਜਾਂ ਅਣਭੋਲ ਹੀ ਹੋ ਗਈ ਹੋਵੇ, ਦੰਡ ਦੇਣ ਲੱਗਿਆਂ ਇਸ ਗੱਲ ਦੀ ਕੋਈ ਪਰਵਾਹ ਨਹੀਂ ਸੀ ਕੀਤੀ ਜਾਂਦੀ। ਉਸ ਨੇ ਕਰਮਚਾਰੀਆਂ ਲਈ ਅਧਿਕਾਰ ਦੀ ਦੁਰਵਰਤੋਂ ਕਰਨਾ ਅਸੰਭਵ ਬਣਾ ਦਿਤਾ ਸੀ। ਉਸ ਵਿਚ ਇਕ ਮਹਾਨ ਪ੍ਰਬੰਧਕ ਦੇ ਸਾਰੇ ਗੁਣ ਮੌਜੂਦ ਸਨ, ਇਸ ਲਈ ਉਸ ਦੇ ਅਹਿਲਕਾਰ ਸਦਾ ਚੌਕਸ ਰਹਿੰਦੇ ਸਨ। ਭਾਵੇਂ ਉਹ ਅਹਿੱਲਿਆ ਬਾਈ ਦਾ ਪੂਰਨ ਸਤਿਕਾਰ ਕਰਦੇ ਸਨ, ਫਿਰ ਵੀ ਉਸ ਤੋਂ ਹਰ ਵੇਲੇ ਡਰਦੇ ਰਹਿੰਦੇ ਸਨ। ਕੰਮ ਚੋਰ, ਰਿਸ਼ਵਤ ਖ਼ੋਰ ਤੇ ਜ਼ਾਲਮ ਕਰਮ-ਚਾਰੀ ਕੁਕਰਮ ਕਰ ਕੇ ਬਚੇ ਨਹੀਂ ਸਨ ਰਹਿ ਸਕਦੇ। ਉਸ ਨੇ ਸਾਰੇ ਕਰਮ-ਚਾਰੀਆਂ ਨੂੰ ਸਾਫ਼ ਦਸ ਦਿਤਾ ਹੋਇਆ ਸੀ ਕਿ ਉਨ੍ਹਾਂ ਦਾ ਇਕੋ ਇਕ ਮਨੋਰਥ ਲੋਕਾਂ ਦਾ ਭਲਾ ਹੀ ਹੋਣਾ ਚਾਹੀਦਾ ਹੈ, ਉਨ੍ਹਾਂ ਨੂੰ ਲੋਕਾਂ ਨੂੰ ਦੁਖ ਦੇਣ ਤੇ ਲੁੱਟਣ ਲਈ ਨਹੀਂ ਸੀ ਰਖਿਆ ਹੋਇਆ।

ਅਹਿੱਲਿਆ ਬਾਈ ਦੇ ਇਕ ਵਧੀਆ ਸ਼ਾਸਕ, ਹੋਣ ਅਤੇ ਉਸ ਦੇ ਅਧੀਨ ਇਕ ਅਤਿ ਨਿਪੁੰਨ ਤੇ ਦਿਆਨਤਦਾਰ ਨੌਕਰਸ਼ਾਹੀ ਦੇ ਕੰਮ ਕਰਨ ਦਾ ਹੀ ਸਿੱਟਾ ਸੀ ਕਿ ਰਾਜ ਦਾ ਸਾਰਾ ਕੰਮ. ਸਾਰਿਆਂ ਦੇ ਹਿਤ ਨੂੰ ਸਾਹਮਣੇ ਰਖਦਿਆਂ ਹੋਇਆਂ ਬੜੇ ਨਿਪੁੰਨ ਤੇ ਨਿਰਵਿਘਨ ਤਰੀਕੇ ਨਾਲ ਚਲ ਰਿਹਾ ਸੀ।

## ਚੋਰਾਂ ਤੇ ਡਾਕੂਆਂ ਦਾ ਖ਼ਾਤਮਾ

ਉਨ੍ਹਾਂ ਦਿਨਾਂ ਵਿਚ, ਲੋਕਾਂ ਦਾ ਜੀਵਨ ਬੜਾ ਅਸੁਰੱਖਿਅਤ ਹੁੰਦਾ ਸੀ। ਫ਼ੌਜਾਂ ਦਾ ਦਗੜ ਦਗੜ ਕਰਦੇ ਫਿਰਨਾ, ਆਪਣੇ ਆਪ ਵਿਚ ਲੋਕਾਂ ਲਈ ਵਡਾ ਦੁਖਦਾਈ ਸੀ। ਅਜਿਹੀਆਂ ਕਈ ਮਿਸਾਲਾਂ ਹਨ ਜਦੋਂ ਪਿੰਡਾਂ ਦੇ ਪਿੰਡ ਤੇ ਖੜੀਆਂ ਫ਼ਸਲਾਂ ਲੁੱਟ ਲਈਆਂ ਗਈਆਂ ਸਨ। ਕੋਈ ਫ਼ਰਿਆਦ ਸੁਣਨ ਵਾਲਾ ਨਹੀਂ ਸੀ। ਜਿਸ ਦੀ ਲਾਠੀ ਉਸ ਦੀ ਭੈਂਸ ਵਾਲੀ ਗੱਲ ਸੀ। ਚੋਰ ਤੇ ਡਾਕੂ ਦਿਨ ਦੇ ਚਿੱਟੇ ਚਾਨਣ ਵਿਚ ਲੋਕਾਂ ਨੂੰ ਲੁੱਟ ਲੈਂਦੇ ਸਨ। ਆਮ ਚਲਦੇ ਰਾਹ ਵੀ ਮਹਿਫ਼ੂਜ਼ ਨਹੀਂ ਸਨ। ਕੋਈ ਕਿਸਮਤ ਵਾਲਾ ਹੀ ਚੋਰਾਂ ਤੇ ਡਾਕੂਆਂ

ਦੇ ਪੰਜੇ ਵਿਚੋਂ ਬਚ ਨਿਕਲਦਾ ਸੀ ! ਲੁਟੇਰਿਆਂ ਤੇ ਧਾੜਵੀਆਂ ਦੇ ਵਡੇ ਜਾਂ ਛੋਟੇ ਟੋਲੇ ਹਰ ਥਾਂ ਹਰਲ ਹਰਲ ਕਰਦੇ ਫਿਰਦੇ ਸਨ।

ਹੋਲਕਰਾਂ ਦੇ ਇਲਾਕੇ, ਵਿਸ਼ੇਸ਼ ਕਰ ਕੇ ਨੇਮਾਦ ਵਿਚ, ਭੀਲ ਬਹੁਤ ਤੰਗ ਕਰ ਰਹੇ ਸਨ। ਉਨ੍ਹਾਂ ਲਈ, ਘਾਤ ਵਿਚ ਬੈਠ ਕੇ ਮੁਸਾਫ਼ਰਾਂ ਨੂੰ ਲੁੱਟ ਲੈਣਾ ਨਿਰੀ ਖੇਡ ਹੀ ਸੀ। ਉਨ੍ਹਾਂ ਤੋਂ ਲੁੱਟ ਵਿਚੋਂ ਕੁਝ ਹਿੱਸਾ ਲੈ ਕੇ ਛੋਟੇ ਮੋਟੇ ਸਰਦਾਰ ਉਨ੍ਹਾਂ ਦੀ ਰੱਖਿਆ ਦਾ ਪ੍ਰਬੰਧ ਕਰ ਦੇਂਦੇ ਸਨ। ਇਹ ਭੀਲ ਇਤਨਾ ਜ਼ੋਰ ਪਕੜ ਗਏ ਸਨ ਕਿ ਉਨ੍ਹਾਂ ਦੀ ਦਹਿਸ਼ਤ ਦੂਰ ਦੂਰ ਤਕ ਫੈਲ ਗਈ ਸੀ। ਏਥੋਂ ਤਕ ਕਿ ਉਨ੍ਹਾਂ ਨੇ ਆਪਣਾ ਇਕ ਕੱਰ ਵੀ ਲਾਗੂ ਕਰ ਦਿਤਾ ਸੀ ਜਿਸ ਨੂੰ ਭੀਲ-ਕੌਡੀ ਆਖਦੇ ਸਨ। ਜਦ ਵੀ ਸੁਦਾਗਰ ਲੋਕ ਸਾਮਾਨ ਨਾਲ ਲੱਦੇ ਹੋਏ ਛਕੜੇ, ਘੋੜੇ ਤੇ ਬਲਦ ਇਕ ਥਾਂ ਤੋਂ ਦੂਜੀ ਥਾਂ ਤੇ ਲਿਜਾਂਦੇ ਸਨ, ਉਨ੍ਹਾਂ ਨੂੰ ਇਹ ਟੈਕਸ ਦੇਣਾ ਪੈਂਦਾ ਸੀ।

ਜਦੋਂ ਅਹਿੱਲਿਆ ਬਾਈ ਨੂੰ ਪਤਾ ਲੱਗਾ ਕਿ ਜੰਗਲ ਦੇ ਇਨ੍ਹਾਂ ਬਾਦਸ਼ਾਹਾਂ ਨੇ ਆਪਣਾ ਇਕ ਨਵਾਂ ਕੱਰ ਲਗਾ ਦਿਤਾ ਹੈ, ਉਸ ਨੇ ਭੀਲਾਂ ਦੇ ਸਰਦਾਰ ਨੂੰ ਬੁਲਾ ਭੇਜਿਆ ਅਤੇ ਉਸ ਨੂੰ ਕੁਝ ਸਖ਼ਤੀ ਤੇ ਕੁਝ ਨਰਮੀ ਨਾਲ ਸਮਝਾਇਆ ਕਿ ਮੁਸਾਫ਼ਰਾਂ ਨੂੰ ਤੰਗ ਕਰਨਾ ਛਡ ਦੇਵੇ। ਭੀਲਾਂ ਨੇ ਭੁਲੇਖੇ ਨਾਲ ਅਹਿੱਲਿਆ ਬਾਈ ਦੀ ਨਰਮੀ ਨੂੰ ਉਸ ਦੀ ਕਮਜ਼ੋਰੀ ਸਮਝ ਲਿਆ ਅਤੇ ਆਪਣੀਆਂ ਭੈੜੀਆਂ ਕਾਰਵਾਈਆਂ ਨੂੰ ਜਾਰੀ ਰਖਿਆ। ਇਸ ਨੇ ਕੁਦਰਤੀ ਤੌਰ ਤੇ, ਅਹਿੱਲਿਆ ਬਾਈ ਨੂੰ ਭੜਕਾ ਦਿਤਾ, ਅਤੇ ਉਸ ਨੇ ਉਨ੍ਹਾਂ ਨਾਲ ਉਸ ਜ਼ਬਾਨ ਵਿਚ ਗੱਲ ਕੀਤੀ ਜਿਸ ਦੇ ਸਿਵਾ ਇਕ ਦੁਸ਼ਮਨ ਹੋਰ ਕਿਸੇ ਜ਼ਬਾਨ ਨੂੰ ਨਹੀਂ ਸਮਝ ਸਕਦਾ।

ਉਸ ਨੇ ਇਕ ਫ਼ੌਜੀ ਦਸਤਾ ਭੇਜ ਕੇ ਭੀਲਾਂ ਦੇ ਸਰਦਾਰ ਤੇ ਉਸ ਦੇ ਉਘੇ ਸਾਥੀਆਂ ਨੂੰ ਪਕੜਵਾ ਦਿਤਾ। ਉਨ੍ਹਾਂ ਦੀ ਚੰਗੀ ਤਰ੍ਹਾਂ ਝੰਡ ਕੀਤੀ ਗਈ ਤੇ ਫਿਰ ਬੰਦੀ ਵਿਚ ਸੁਟ ਦਿਤਾ ਗਿਆ। ਹੋਰ ਕਈ ਭੀਲਾਂ ਨੂੰ ਸਖ਼ਤ ਸਜ਼ਾਵਾਂ ਦਿਤੀਆਂ ਗਈਆਂ। ਛੇਤੀ ਹੀ ਭੀਲਾਂ ਨੂੰ ਅਹਿੱਲਿਆ ਬਾਈ ਦੇ ਕ੍ਰੋਧ ਤੇ ਸਖ਼ਤੀ ਦਾ ਪਤਾ ਲਗ ਗਿਆ ਅਤੇ ਉਹ ਸਿੱਧੇ ਰਾਹ ਤੇ ਆ ਗਏ। ਉਹ ਉਸ ਦੇ ਪੈਰਾਂ ਵਿਚ ਡਿਗ ਪਏ ਅਤੇ ਜੁਰਮਾਂ ਦਾ ਇਕਬਾਲ ਕਰ ਕੇ ਗਿੜਗਿੜਾਣ ਲਗ ਪਏ। ਅਹਿੱਲਿਆ ਬਾਈ ਨੇ ਨਰਮਾਈ ਵਰਤੀ ਤੇ ਉਨ੍ਹਾਂ ਨੂੰ ਮੁਆਫ਼

ਕਰ ਦਿਤਾ, ਅਤੇ ਇਉਂ ਭੀਲਾਂ ਨੂੰ ਆਪਣਾ ਵਫ਼ਾਦਾਰ ਬਣਾ ਲਿਆ। ਉਨ੍ਹਾਂ ਨੂੰ ਖੇਤੀਬਾੜੀ ਵਿਚ ਕਈ ਰਿਆਇਤਾਂ ਦਿਤੀਆਂ ਗਈਆਂ ਤਾਂ ਜੋ ਉਹ ਬਿਨਾਂ ਕਿਸੇ ਤਕਲੀਫ਼ ਦੇ ਆਪਣੀ ਰੋਜ਼ੀ ਕਮਾ ਸਕਣ।

ਅਹਿੱਲਿਆ ਬਾਈ ਨੇ ਇਕ ਹੋਰ ਅਦੁੱਤੀ ਪ੍ਰਬੰਧ ਵੀ ਕੀਤਾ — ਉਸ ਨੇ ਮੁਸਾਫ਼ਰਾਂ ਦੇ ਸਹੀ ਸਲਾਮਤ ਸਫ਼ਰ ਕਰ ਸਕਣ ਦੀ ਜ਼ੁਮੇਵਾਰੀ ਵੀ ਭੀਲਾਂ ਦੇ ਸਿਰ ਹੀ ਸੁਟ ਦਿੱਤੀ। ਇਉਂ, ਜੇ ਕੋਈ ਮੁਸਾਫ਼ਰ ਲੁੱਟਿਆ ਜਾਂਦਾ ਤਾਂ ਉਸ ਦਾ ਹਰਜਾਨਾ, ਵਕੂਏ ਦੇ ਗਵਾਂਢ ਵਿਚ ਵਸਦੇ ਭੀਲਾਂ ਤੋਂ ਵਸੂਲ ਕਰ ਲਿਆ ਜਾਂਦਾ। ਇਸ ਦਾ ਨਤੀਜਾ ਇਹ ਨਿਕਲਿਆ ਕਿ ਭੀਲ ਲੋਕ ਜੋ ਕਦੀ ਲੁਟੇਰਿਆਂ ਤੇ ਰਾਹਜ਼ਨਾਂ ਦਾ ਕੰਮ ਕਰਦੇ ਸਨ, ਹੁਣ ਮੁਸਾਫ਼ਰਾਂ ਦੀ ਰੱਖਿਆ ਦਾ ਕੰਮ ਕਰਨ ਲਗ ਪਏ ਸਨ। ਲੁੱਟ ਮਾਰ ਤੇ ਡਕੇਤੀਆਂ ਦੀਆਂ ਵਾਰਦਾਤਾਂ ਖ਼ਤਮ ਹੋ ਗਈਆਂ ਅਤੇ ਸੜਕਾਂ ਤੇ ਪੱਥ ਆਵਾਜਾਈ ਲਈ ਖੁਲ੍ਹੇ ਤੇ ਸੁਰੱਖਿਅਤ ਹੋ ਗਏ।

ਪਰ ਕੁਝ ਚਿਰ ਮਗਰੋਂ, ਵਿੰਧੀਆਚਲ ਦੇ ਕੋਲ ਭੀਲਾਂ ਨੇ ਫਿਰ ਊਧਮ ਮਚਾਣਾ ਸ਼ੁਰੂ ਕਰ ਦਿਤਾ। ਅਹਿੱਲਿਆ ਬਾਈ ਨੇ ਆਪਣੇ ਇਕ ਵਡੇ ਅਫ਼ਸਰ ਨੂੰ ਚਿੱਠੀ ਦੇ ਕੇ ਭੇਜਿਆ। ਚਿੱਠੀ ਵਿਚ ਲਿਖਿਆ ਸੀ: "ਮੈਂ ਪੂਰਾ ਜਤਨ ਕੀਤਾ ਹੈ ਕਿ ਮੇਰੀ ਜਨਤਾ ਜਿਥੇ ਜਿਥੇ ਵੀ ਹੈ, ਸੁਖੀ ਵਸੇ। ਫਿਰ ਇਸ ਵਿਦਰੋਹ ਦਾ ਕੀ ਮਤਲਬ? ਆ ਕੇ ਮੈਨੂੰ ਦਸੋ। ਮੈਂ ਤੁਹਾਡੀਆਂ ਸ਼ਕਾਇਤਾਂ ਨੂੰ ਦੂਰ ਕਰਨ ਦਾ ਪੂਰਾ ਜਤਨ ਕਰਾਂਗੀ।"

ਜੇ ਉਹ ਚਾਹੁੰਦੀ ਤਾਂ ਇਕ ਸਜ਼ਾ ਦੇਣ ਵਾਲਾ ਦਸਤਾ ਭੇਜ ਕੇ ਉਨ੍ਹਾਂ ਦੀ ਬਗ਼ਾਵਤ ਨੂੰ ਕੁਚਲ ਕੇ ਰਖ ਦੇਂਦੀ; ਪਰ ਉਸ ਨੇ ਅਜਿਹਾ ਨਾ ਕੀਤਾ। ਉਸ ਨੇ ਉਲਟਾ ਉਨ੍ਹਾਂ ਨੂੰ ਸੱਦਾ ਭੇਜਿਆ ਅਤੇ ਉਨ੍ਹਾਂ ਦੇ ਆਉਣ ਉਤੇ ਉਨ੍ਹਾਂ ਨਾਲ ਆਪਣੇ ਬੱਚਿਆਂ ਵਰਗਾ ਸਲੂਕ ਕੀਤਾ। ਉਸ ਨੇ ਉਨ੍ਹਾਂ ਦੀ ਗੱਲ ਪੂਰੇ ਧਿਆਨ ਨਾਲ ਸੁਣੀ, ਉਨ੍ਹਾਂ ਦੀਆਂ ਸਾਰੀਆਂ ਸਮੱਸਿਆਵਾਂ ਨੂੰ ਹੱਲ ਕੀਤਾ ਅਤੇ ਉਨ੍ਹਾਂ ਨੂੰ ਹਰ ਤਰ੍ਹਾਂ ਦੀਆਂ ਬੁਨਿਆਦੀ ਸਹੂਲਤਾਂ ਦਿਤੀਆਂ। ਇਉਂ ਜੋ ਲੋਕ ਬਾਗ਼ੀ ਬਣ ਕੇ ਆਏ ਸਨ, ਵਫ਼ਾਦਾਰ ਬਣ ਕੇ ਵਾਪਸ ਗਏ।

# ਕਾਨੂੰਨੀ ਢਾਂਚਾ

ਅਹਿੱਲਿਆ ਬਾਈ ਦਾ ਇਕ ਫ਼ਰਮਾਨ ਇਹ ਸੀ : "ਇਕ ਵਾਰੀ ਸਵਰਗੀ ਸੂਬੇਦਾਰ (ਮਲਹਾਰ ਰਾਉ ਹੋਲਕਰ) ਨੇ ਕੁਝ ਘੋੜੇ ਖ਼ਰੀਦਣ ਲਈ ਮਹਾਦਜੀ ਥੀਟੇ ਕੇਂਦੁਰਕਰ ਤੋਂ ਕੁਝ ਰਕਮ ਹੁਦਾਰ ਲਈ ਸੀ। ਚੂੰਕਿ ਮਹਾਦਜੀ ਥੀਟੇ ਗੁਜ਼ਰ ਗਿਆ ਹੈ, ਅਤੇ ਉਸ ਦਾ ਦੋਹਤਾ ਰਾਨੋਜੀ ਥੀਟੇ ਕਰਜ਼ੇ ਦੇ ਕਾਗਜ਼ ਲੈ ਕੇ ਮਹੇਸ਼ਵਰ ਆ ਗਿਆ ਹੈ, ਇਸ ਲਈ ਬਿਨਾਂ ਕਿਸੇ ਦੇਰ ਦੇ ਉਸ ਦੇ ਪੈਸੇ ਸਰਕਾਰੀ ਖ਼ਜ਼ਾਨੇ ਵਿਚੋਂ ਦੇ ਦਿਤੇ ਜਾਣ।"

ਏਸੇ ਤਰ੍ਹਾਂ 1 ਸਤੰਬਰ, 1792 ਨੂੰ ਭਾਰਮਲ ਦਾਦਾ ਵਲ ਲਿਖੀ ਚਿੱਠੀ ਵਿਚ ਉਸ ਨੇ ਲਿਖਿਆ ਸੀ : "ਮੌਜ਼ਾ ਬਾਗੜੀ, ਪਰਗਨਾ ਥਲਨੇਰ ਦੇ ਜਾਖੋਜੀ ਜਗਤਾਪ ਉਤੇ ਕੁਝ ਦੂਸ਼ਣ ਲਗਾ ਕੇ ਤੂੰ ਉਸ ਤੋਂ 400 ਰੁਪਏ ਵਸੂਲ ਕਰ ਕੇ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾ ਕਰਵਾ ਦਿਤੇ ਸਨ। ਹੁਣ ਸਾਬਤ ਹੋ ਗਿਆ ਹੈ ਕਿ ਜਗਤਾਪ ਨਿਰਦੋਸ਼ ਹੈ। ਇਸ ਲਈ ਉਸ ਨੂੰ ਝਟਪਟ 400 ਰੁਪਏ ਮੋੜ ਦਿਤੇ ਜਾਣ।"

ਇਨ੍ਹਾਂ ਚਿੱਠੀਆਂ ਤੋਂ ਸਿੱਧ ਹੁੰਦਾ ਹੈ ਕਿ ਅਹਿੱਲਿਆ ਬਾਈ ਕਿਤਨੀ ਨਿਆਂਕਾਰੀ ਸੀ। ਉਹ ਅਨਿਆਂ ਨੂੰ ਹਰ ਰੂਪ ਵਿਚ ਘ੍ਰਿਣਾ ਕਰਦੀ ਸੀ। ਉਸ ਨੇ ਕਦੀ ਆਪ ਕੋਈ ਅਨਿਆਂ ਨਹੀਂ ਸੀ ਕੀਤਾ ; ਨਾ ਹੀ ਉਹ ਕਿਸੇ ਹੋਰ ਨੂੰ ਅਨਿਆਂ ਕਰਦਿਆਂ ਦੇਖ ਕੇ ਸਹਾਰ ਸਕਦੀ ਸੀ। ਉਹ ਕਿਸੇ ਅਨਿਆਂ ਨੂੰ ਦੂਰ ਕਰਨ ਤੋਂ ਕਦੀ ਵੀ ਨਹੀਂ ਸੀ ਝਿਜਕਦੀ, ਭਾਵੇਂ ਉਹ ਅਨਿਆਂ ਉਸ ਦੇ ਕਿਸੇ ਵਡੇ ਤੋਂ ਵਡੇ ਕਰਮਚਾਰੀ ਨੇ ਹੀ ਕਿਉਂ ਨਾ ਕੀਤਾ ਹੋਵੇ। ਜਦੋਂ ਉਹ ਅਜਿਹੇ ਅਨਿਆਈਆਂ ਤੇ ਵਰ੍ਹਦੀ ਸੀ ਤਾਂ ਦੁਨੀਆਂ ਦੀ ਕੋਈ ਤਾਕਤ ਉਸ ਦੇ ਗ਼ੁੱਸੇ ਨੂੰ ਰੋਕ ਨਹੀਂ ਸੀ ਸਕਦੀ।

ਉਨ੍ਹਾਂ ਦਿਨਾਂ ਵਿਚ, ਮੁਗ਼ਲਾਂ ਦੀ ਸਲਤਨਤ ਵਿਚ ਅਦਾਲਤਾਂ ਬਹੁਤ ਘਟ ਸਨ। ਹੋਲਕਰ ਰਾਜ ਵਿਚ ਵੀ, ਅਹਿੱਲਿਆ ਬਾਈ ਦੇ ਵੇਲੇ ਹੀ ਨਿਆਂਕਾਰੀ ਸੰਸਥਾਵਾਂ ਹੋਂਦ ਵਿਚ ਆਉਣੀਆਂ ਸ਼ੁਰੂ ਹੋਈਆਂ ਸਨ। ਲੋਕਾਂ ਨਾਲ ਨਿਆਂ ਕਰ ਸਕਣ ਲਈ, ਉਸ ਨੇ ਅਨੇਕਾਂ ਥਾਵਾਂ ਉਤੇ ਅਦਾਲਤਾਂ ਸਥਾਪਤ ਕਰ ਕੇ ਨਿਪੁੰਨ ਨਿਆਇਧੀਸ਼ ਨਿਯੁਕਤ ਕਰ ਦਿਤੇ ਸਨ। ਉਸ ਨੇ ਹਰੇਕ ਪਿੰਡ ਵਿਚ

ਪੰਚਾਇਤ ਕਾਇਮ ਕਰ ਕੇ ਉਸ ਨੂੰ ਖੁਲ੍ਹੇ ਨਿਆਂਕਾਰੀ ਅਧਿਕਾਰ ਦੇ ਦਿਤੇ ਸਨ। ਇਹ ਕਚਹਿਰੀਆਂ ਤੇ ਪੰਚਾਇਤਾਂ, ਉਸ ਦੀ ਨਿੱਜੀ ਨਿਗਰਾਨੀ ਹੇਠ ਆਪਣੇ ਕੰਮਾਂ ਨੂੰ ਬੜੀ ਨਿਪੁੰਨਤਾ ਨਾਲ ਨਜਿਠਦੀਆਂ ਸਨ। ਅਦਾਲਤੀ ਕਾਰਵਾਈਆਂ ਦੇ ਵੇਰਵੇ, ਉਸ ਨੂੰ ਤੇ ਉਸ ਦੇ ਕੁਝ ਹੋਰ ਵਡੇ ਕਰਮਚਾਰੀਆਂ ਨੂੰ ਬੜੀ ਬਾਕਾਇਦਗੀ ਨਾਲ ਭੇਜੇ ਜਾਂਦੇ ਸਨ। ਜਿਨ੍ਹਾਂ ਦੀ ਇਨ੍ਹਾਂ ਅਦਾਲਤਾਂ ਵਿਚ ਤਸੱਲੀ ਨਾ ਹੁੰਦੀ, ਸਿੱਧੇ ਅਹਿੱਲਿਆ ਬਾਈ ਕੋਲ ਜਾ ਸਕਦੇ ਸਨ। ਉਹ ਆਪਣੀ ਅਦਾਲਤ ਵਿਚ ਬੈਠ ਕੇ ਹਰ ਮੁਕੱਦਮੇ ਨੂੰ ਚੰਗੀ ਤਰ੍ਹਾਂ ਸੁਣਦੀ, ਅਤੇ ਜਦੋਂ ਅੰਤ ਵਿਚ ਆਪਣਾ ਫ਼ੈਸਲਾ ਸੁਣਾਂਦੀ, ਤਾਂ ਆਮ ਤੌਰ ਤੇ ਦੋਹਾਂ ਧਿਰਾਂ ਦੀ ਤਸੱਲੀ ਜੋ ਜਾਂਦੀ। ਲੋਕੀਂ ਉਸ ਦਾ ਇਤਨਾ ਆਦਰ ਕਰਦੇ ਸਨ ਕਿ ਉਸ ਦੇ ਫ਼ੈਸਲੇ ਨੂੰ ਨਾ ਮੰਨਣ ਨੂੰ ਲਗਪਗ ਗੁਨਾਹ ਸਮਝਿਆ ਜਾਂਦਾ ਸੀ।

ਅਹਿੱਲਿਆ ਬਾਈ ਦੇ ਸਮੇਂ ਵਿਚ ਫ਼ੈਸਲੇ ਬੜੇ ਸਾਦਾ, ਸੌਖੇ, ਸਸਤੇ ਤੇ ਸ਼ੀਘਰਕਾਰੀ ਹੁੰਦੇ ਸਨ। ਨਾਜਾਇਜ਼ ਦੇਰ ਤੇ ਨਾਮੁਨਾਸਬ ਕਾਰਵਾਈਆਂ ਨੂੰ ਕੋਈ ਨਹੀਂ ਸੀ ਜਾਣਦਾ। ਰਿਸ਼ਵਤ ਦੇ ਕੇ ਆਪਣੇ ਹੱਕ ਵਿਚ ਫ਼ੈਸਲੇ ਕਰਵਾ ਸਕਣੇ ਅਸੰਭਵ ਸੀ। ਭਾਵੇਂ ਦੇਸ ਦੇ ਬਾਕੀ ਹਿੱਸਿਆਂ ਵਿਚ 'ਜਿਸ ਦੀ ਲਾਠੀ ਉਸ ਦੀ ਭੈਂਸ' ਵਾਲੀ ਗੱਲ ਹੀ ਸੀ, ਅਹਿੱਲਿਆ ਬਾਈ ਦੇ ਰਾਜ ਵਿਚ ਜ਼ੋਰ ਤੇ ਧੱਕੇ ਦੀ ਕੋਈ ਥਾਂ ਨਹੀਂ ਸੀ। ਸਾਰਿਆਂ ਨਾਲ ਇਕੋ ਜਿਹਾ ਇਨਸਾਫ਼ ਹੁੰਦਾ ਸੀ ਅਤੇ ਕਿਸੇ ਤਰ੍ਹਾਂ ਦਾ ਵਿਤਕਰਾ ਨਹੀਂ ਸੀ ਕੀਤਾ ਜਾਂਦਾ।

ਆਪਣੇ ਨਿੱਜੀ ਜੀਵਨ ਵਿਚ ਅਹਿੱਲਿਆ ਬਾਈ ਬੜੀ ਕੋਮਲ ਚਿੱਤ ਤੇ ਦਿਆਲੂ ਸੀ, ਪਰ ਆਪਣੇ ਕਾਨੂੰਨੀ ਫ਼ੈਸਲਿਆਂ ਵਿਚ ਬੜੀ ਨਿਰਪੱਖ ਤੇ ਦ੍ਰਿੜ੍ਹ ਸੀ। ਕਾਨੂੰਨ ਭੰਗ ਕਰਨ ਵਾਲਿਆਂ, ਸਦਾਚਾਰਕ ਨੇਮਾਂ ਦੀ ਉਲੰਘਣਾ ਕਰਨ ਵਾਲਿਆਂ ਅਤੇ ਸਮਾਜ-ਵਿਰੋਧੀ ਵਿਹਾਰ ਕਰਨ ਵਾਲਿਆਂ ਨੂੰ ਉਹ ਨਾ ਮੁਆਫ਼ ਕਰਦੀ ਸੀ, ਨਾ ਉਨ੍ਹਾਂ ਉਤੇ ਤਰਸ ਖਾਂਦੀ ਸੀ। ਦੋਸ਼ੀ ਉਸ ਦੀ ਨਜ਼ਰ ਵਿਚ ਦੋਸ਼ੀ ਹੀ ਹੁੰਦਾ ਸੀ, ਭਾਵੇਂ ਉਹ ਕਿਤਨੇ ਉਚੇ ਪੱਦ ਉਤੇ ਹੀ ਕਿਉਂ ਨਾ ਹੋਵੇ। ਉਸ ਨੂੰ ਇਸ ਗੱਲ ਦਾ ਕੋਈ ਫ਼ਰਕ ਨਹੀਂ ਸੀ ਪੈਂਦਾ ਕਿ ਦੋਸ਼ੀ ਕੋਈ ਵਡਾ ਜਾਗੀਰਦਾਰ ਹੈ, ਜਾਂ ਸ਼ਾਹੀ ਖ਼ਾਨਦਾਨ ਨਾਲ ਸੰਬੰਧ ਰਖਦਾ ਹੈ।

ਕਈ ਤਰ੍ਹਾਂ ਦੇ ਕੰਮਾਂ ਲਈ ਲੋਕੀਂ ਅਹਿੱਲਿਆ ਬਾਈ ਕੋਲ ਆਉਂਦੇ ਸਨ, ਕਈ ਵਾਰੀ ਪਰਵਾਰਕ ਝਗੜਿਆਂ ਦੇ ਨਿਪਟਾਰੇ ਲਈ ਜਿਨ੍ਹਾਂ ਨੂੰ ਉਹ ਹੱਲ

ਕਰ ਦੇਂਦੀ ਸੀ ਅਤੇ ਉਹ ਹੱਸਦੇ ਖੇਡਦੇ ਵਾਪਸ ਮੁੜ ਜਾਂਦੇ ਸਨ। ਕਈ ਲੋਕ ਉਸ ਕੋਲ ਅਸਲੋਂ ਨਿੱਜੀ ਗੱਲਾਂ ਬਾਰੇ ਸਲਾਹ ਲੈਣ ਲਈ ਬਿਨਾਂ ਕਿਸੇ ਝਿਜਕ ਦੇ, ਚਲੇ ਜਾਂਦੇ ਸਨ, ਅਤੇ ਉਸ ਦੀ ਸਲਾਹ ਨੂੰ ਪੱਲੇ ਬੰਨ੍ਹ ਕੇ ਉਸ ਉਤੇ ਅਮਲ ਸ਼ੁਰੂ ਕਰ ਦੇਂਦੇ ਸਨ। ਉਹ ਬੜੇ ਸਬਰ ਨਾਲ ਤੇ ਖ਼ੁਸ਼ੀ ਖ਼ੁਸ਼ੀ ਉਨ੍ਹਾਂ ਦੀਆਂ ਗੱਲਾਂ ਸੁਣਦੀ, ਅਤੇ ਫਿਰ ਆਪਣੀ ਸਮਝ ਅਨੁਸਾਰ ਉਨ੍ਹਾਂ ਦੀ ਸਹਾਇਤਾ ਤੇ ਅਗਵਾਈ ਕਰਦੀ। ਉਸ ਦਾ ਮਨੋਰਥ ਹਰ ਘਰ ਨੂੰ ਸਵਰਗ ਵਿਚ ਬਦਲ ਦੇਣਾ ਸੀ। ਉਹ ਨਹੀਂ ਸੀ ਚਾਹੁੰਦੀ ਕਿ ਅਜਿਹੇ ਮੌਕੇ ਪੈਦਾ ਹੋਣ ਜਿਨ੍ਹਾਂ ਕਰ ਕੇ ਲੋਕਾਂ ਨੂੰ ਕਚਹਿਰੀਆਂ ਵਿਚ ਜਾਣਾ ਪਵੇ। ਸਗੋਂ ਉਸ ਨੇ ਪੂਨੇ ਦਰਬਾਰ ਵਿਚ ਚਲ ਰਹੇ ਕੁਝ ਝਗੜਿਆਂ ਦਾ ਨਿਪਟਾਰਾ ਵੀ ਕੀਤਾ। ਆਪਣੇ ਪਰਵਾਰਕ ਝਗੜਿਆਂ ਅਤੇ ਹੋਰ ਕਈ ਸਮੱਸਿਆਵਾਂ ਦੇ ਹੱਲ ਲਈ ਉਸ ਕੋਲ ਆਉਣ ਵਾਲਿਆਂ ਵਿਚ ਕਈ ਵਾਰੀ ਵਡੇ ਵਡੇ ਸਰਦਾਰ ਵੀ ਸ਼ਾਮਲ ਹੁੰਦੇ ਸਨ।

ਪ੍ਰਸਿੱਧ ਮਰਾਠੀ ਕਵੀ ਮੋਰੋਪੰਤ ਨੇ ਠੀਕ ਹੀ ਗਾਇਆ ਸੀ :

''ਤਿੰਨਾਂ ਲੋਕਾਂ ਵਿਚ ਹੀ, ਓ ਦੇਵੀ ਅਹਿੱਲਿਆ ਬਾਈ, ਤੇਰੇ ਵਰਗਾ ਹੋਰ ਕੋਈ ਨਹੀਂ। ਇਸ ਕਲਜੁਗ ਵਿਚ ਤੇਰੇ ਵਰਗੀ ਪਾਵਨ ਤੇ ਨਿਆਂਕਾਰੀ ਇਸਤਰੀ ਨਾ ਕਿਸੇ ਦੇਖੀ ਹੈ ਨਾ ਸੁਣੀ ਹੈ।''

## ਖੇਤੀ ਬਾੜੀ ਤੇ ਮਾਲ ਗੁਜ਼ਾਰੀ

ਰਾਜ ਪ੍ਰਬੰਧ ਦੇ ਸੁਧਾਰ ਅਤੇ ਕੱਰਾਂ ਦੀ ਯੋਗ ਉਗਰਾਹੀ ਲਈ ਅਹਿੱਲਿਆ ਬਾਈ ਨੇ ਕਈ ਕਾਨੂੰਨ ਬਣਾਏ ਸਨ। ਉਸ ਨੇ ਕਈ ਅਜਿਹੇ ਕਾਨੂੰਨਾਂ ਨੂੰ, ਜੋ ਲੋਕਾਂ ਦੇ ਭਲੇ ਵਿਚ ਨਹੀਂ ਸਨ, ਮਨਸੂਖ ਕਰ ਦਿਤਾ ਸੀ। ਉਸ ਦਾ ਵਿਸ਼ਵਾਸ ਸੀ ਕਿ ਉਨ੍ਹਾਂ ਕਾਨੂੰਨਾਂ ਤੇ ਨੇਮਾਂ ਦਾ ਕੋਈ ਲਾਭ ਨਹੀਂ ਜੋ ਆਮ ਲੋਕਾਂ ਦੀ ਸੇਵਾ ਨਹੀਂ ਸਨ ਕਰਨ ਜੋਗੇ। ਅਜਿਹੇ ਕਾਨੂੰਨਾਂ ਨੂੰ ਰਖਣ ਦੀ ਕੋਈ ਲੋੜ ਨਹੀਂ ਸੀ।

ਉਸ ਨੇ ਆਪਣੇ ਰਾਜ ਨੂੰ ਜ਼ਿਲਿਆਂ ਤੇ ਤਹਿਸੀਲਾਂ ਵਿਚ ਵੰਡ ਕੇ ਯੋਗ

ਕਰਮਚਾਰੀਆਂ ਦੇ ਹਵਾਲੇ ਕੀਤਾ ਹੋਇਆ ਸੀ । ਪਿੰਡਾਂ ਵਿਚ ਪੰਚਾਇਤਾਂ ਨੂੰ ਬੜੀ ਮਾਣ ਵਾਲੀ ਥਾਂ ਪ੍ਰਾਪਤ ਸੀ । ਉਸ ਦੀ ਸਰਪ੍ਰਸਤੀ ਥੱਲੇ ਪੰਚਾਇਤਾਂ ਨੇ ਢੇਰ ਉੱਨਤੀ ਕੀਤੀ ਅਤੇ ਲੋਕਾਂ ਦੀ ਭਲਾਈ ਲਈ ਬੜਾ ਚੰਗਾ ਕੰਮ ਕੀਤਾ । ਇਹ ਨਿਆਂ ਤੇ ਨਿਰਪੱਖਤਾ ਲਈ ਮਸ਼ਹੂਰ ਸਨ, ਜਿਨ੍ਹਾਂ ਦੇ ਬਦਲੇ ਉਨ੍ਹਾਂ ਨੂੰ ਕਾਫ਼ੀ ਅਧਿਕਾਰ ਤੇ ਸੁਵਿਧਾਵਾਂ ਦਿਤੀਆਂ ਗਈਆਂ ਸਨ ।

ਤਾਕਤ ਵਿਚ ਆਉਣ ਸਾਰ, ਸਭ ਤੋਂ ਪਹਿਲੇ ਉਸ ਦਾ ਧਿਆਨ ਕਿਸਾਨਾਂ ਵਲ ਗਿਆ । ਉਹ ਖੇਤੀ ਬਾੜੀ ਦੀ ਮਹੱਤਤਾ ਨੂੰ ਚੰਗੀ ਤਰ੍ਹਾਂ ਸਮਝਦੀ ਸੀ, ਇਸ ਲਈ ਉਸ ਨੇ, ਖੇਤਾਂ ਦੀ ਉਪਜ ਵਿਚ ਵਾਧਾ ਕਰਨ ਅਤੇ ਕਿਸਾਨਾਂ ਦੀ ਖ਼ੁਸ਼ਹਾਲੀ ਲਈ ਬੜਾ ਕੁਝ ਕੀਤਾ । ਖੇਤਾਂ ਵਿਚ ਹੱਥੀਂ ਕੰਮ ਕਰਨ ਵਾਲਿਆਂ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਦਿਤੀਆਂ ਗਈਆਂ । ਕਰਮਚਾਰੀਆਂ ਨੂੰ ਹੁਕਮ ਸੀ ਕਿ ਉਹ ਕਿਸਾਨਾਂ ਦੀਆਂ ਸਮੱਸਿਆਵਾਂ ਵਲ ਤਤਫਟ ਧਿਆਨ ਦੇਣ । ਫ਼ਸਲਾਂ ਤੇ ਉਨ੍ਹਾਂ ਦੇ ਝਾੜ ਵਿਚ ਉੱਨਤੀ ਕਰਨ ਦਾ ਹਰ ਤਰ੍ਹਾਂ ਨਾਲ ਖ਼ਿਆਲ ਰਖਿਆ ਜਾਂਦਾ ਸੀ । ਕਾਲ ਦੇ ਸਮਿਆਂ ਵਿਚ ਭੋਂ-ਕੱਰ ਮੁਆਫ਼ ਕਰ ਦਿਤਾ ਜਾਂਦਾ ਸੀ । ਜੇ ਫ਼ੌਜਾਂ ਦੀ ਹਰਕਤ ਨਾਲ ਫ਼ਸਲਾਂ ਦਾ ਨੁਕਸਾਨ ਹੋ ਜਾਂਦਾ ਤਾਂ ਉਸ ਦੀ ਝਟਪਟ ਤਲਾਫ਼ੀ ਕਰ ਦਿਤੀ ਜਾਂਦੀ ਸੀ ।

ਕਿਸਾਨ ਲੋਕ ਕਰਮਚਾਰੀਆਂ ਦੇ ਡੈ ਤੋਂ ਬਿਲਕੁਲ ਮੁਕਤ ਸਨ । ਭੋਂ-ਕੱਰ ਦੀ ਦਰ ਬੜੀ ਘਟ ਸੀ । ਨਾਲੇ ਕਿਸਾਨਾਂ ਉਤੇ ਹੋਰ ਕੋਈ ਕੱਰ ਨਹੀਂ ਸੀ ਲਗਾਇਆ ਜਾਂਦਾ । ਇਸ ਉਤੇ ਉਹ ਬੜੇ ਖ਼ੁਸ਼ ਸਨ । ਉਪਜ ਦੀ ਬਹੁਲਤਾ ਦੇ ਕਾਰਨ, ਅਹਿੱਲਿਆ ਬਾਈ ਦੇ ਰਾਜ ਵਿਚ, ਅਨਾਜ ਦੀ ਕੋਈ ਘਾਟ ਨਹੀਂ ਸੀ । ਕਿਸਾਨਾਂ ਦੇ ਘਰ ਤੇ ਮੰਡੀਆਂ ਅਨਾਜ ਨਾਲ ਭਰੀਆਂ ਰਹਿੰਦੀਆਂ ਸਨ । ਅੰਨ, ਘਿਉ, ਦੁੱਧ, ਤੇਲ ਤੇ ਜੀਵਨ ਦੀਆਂ ਹੋਰ ਕਈ ਲੋੜਾਂ ਸਸਤੀਆਂ ਤੇ ਆਮ ਸਨ । ਉਸ ਦੇ ਕਾਲ ਵਿਚ ਖੇਤੀ ਬਾੜੀ ਨੇ ਬਹੁਤ ਉੱਨਤੀ ਕੀਤੀ ਸੀ ।

ਭੋਂ-ਕੱਰ ਦੀ ਉਗਰਾਹੀ ਲਈ, ਅਹਿੱਲਿਆ ਬਾਈ ਨੇ, ਰਾਜ ਨੂੰ ਤਿੰਨਾਂ ਭਾਗਾਂ ਵਿਚ ਵੰਡਿਆ ਹੋਇਆ ਸੀ — ਉੱਤਰੀ ਖੇਤਰ, ਮੱਧ-ਖੇਤਰ ਤੇ ਦੱਖਣੀ ਖੇਤਰ । ਉੱਤਰੀ ਖੇਤਰ ਵਿਚ ਇੰਦੌਰ, ਤਰਨਾ ਤੇ ਰਾਜਸਥਾਨ ਦੇ ਕੁਝ ਹਿੱਸੇ, ਮੱਧ-ਖੇਤਰ ਵਿਚ ਮਹੇਸ਼ਵਰ, ਤੇ ਉਸ ਦੇ ਲਾਂਭ-ਚਾਂਭ ਦੇ ਇਲਾਕੇ ਅਤੇ ਦੱਖਣੀ-ਖੇਤਰ ਵਿਚ ਸਤਪੁੜਾ ਦੇ ਦੱਖਣ ਵਲ ਦੇ ਇਲਾਕੇ ਆ ਜਾਂਦੇ ਸਨ ।

ਅਹਿੱਲਿਆ ਬਾਈ ਨੇ ਬਿਉਪਾਰ ਦੇ ਸੁਧਾਰ ਲਈ ਵੀ ਬੜਾ ਕੁਝ ਕੀਤਾ। ਰਾਜ ਕੀਤਾ। ਰਾਜ ਵਿਚ ਸ਼ਾਂਤੀ ਤੇ ਸੁਰੱਖਿਆ ਨੂੰ ਸਥਾਪਤ ਕਰ ਕੇ ਉਸ ਨੇ ਵਿਉਪਾਰੀਆਂ ਲਈ, ਬਾਹਰੋਂ ਆ ਕੇ ਪੂਰੀ ਆਜ਼ਾਦੀ ਨਾਲ ਵਿਉਪਾਰ ਕਰਨਾ ਸੰਭਵ ਬਣਾ ਦਿਤਾ ਸੀ। ਉਸ ਦੇ ਰਾਜ ਵਿਚ ਹੋਰ ਰਾਜਾਂ ਤੇ ਦੇਸਾਂ ਦੀਆਂ ਵਸਤਾਂ ਦੀ ਬਹੁਤ ਭਾਰੀ ਮਾਂਗ ਸੀ। ਮਹੇਸ਼ਵਰ ਦੀ ਕਪੜੇ ਦੀ ਦਸਤਕਾਰੀ ਸਰਕਾਰੀ ਸਰਪ੍ਰਸਤੀ ਦੇ ਕਾਰਨ, ਬੇਹਦ ਤਰੱਕੀ ਕਰ ਗਈ ਸੀ। ਵਿਉਪਾਰੀਆਂ ਨੂੰ ਬਾਹਰੋਂ ਲਿਆ ਕੇ ਵੇਚੀਆਂ ਵਸਤਾਂ ਉਤੇ ਮਸੂਲ ਦੇਣਾ ਪੈਂਦਾ ਸੀ, ਪਰ ਇਹ ਇਤਨਾ ਘਟ ਸੀ ਕਿ ਉਸ ਦਾ ਤਜਾਰਤ ਉਤੇ ਰਤਾ ਜਿੰਨਾਂ ਵੀ ਬੁਰਾ ਪ੍ਰਭਾਵ ਨਹੀਂ ਸੀ ਪੈਂਦਾ।

ਅਹਿੱਲਿਆ ਬਾਈ ਨੇ ਬੜੀਆਂ ਸਖ਼ਤ ਹਦਾਇਤਾਂ ਦੇ ਰਖੀਆਂ ਸਨ ਕਿ ਕੋਈ ਵਪਾਰੀ ਨਿਸਚਿਤ ਦਰਾਂ ਤੋਂ ਵਧ ਇਕ ਧੇਲਾ ਵੀ ਨਾ ਲਵੇ। ਕੱਰ-ਉਗਰਾਹੀ ਦੇ ਨੇਮ ਬੜੇ ਸਾਦਾ ਸਨ ਅਤੇ ਉਨ੍ਹਾਂ ਉਤੇ ਸਹਿਜੇ ਹੀ ਅਮਲ ਕੀਤਾ ਜਾ ਸਕਦਾ ਸੀ। ਜੇ ਕੋਈ ਕਰਮਚਾਰੀ ਕਿਸੇ ਤੋਂ ਵਾਧੂ ਕੱਰ ਵਸੂਲ ਕਰ ਲੈਂਦਾ, ਤਾਂ ਇਸ ਗੱਲ ਦਾ ਪ੍ਰਬੰਧ ਕੀਤਾ ਹੋਇਆ ਸੀ ਕਿ ਉਸ ਤੋਂ ਲਏ ਵਾਧੂ ਪੈਸੇ ਉਸ ਨੂੰ ਝਟ ਪਟ ਮੋੜ ਦਿਤੇ ਜਾਣ। ਵਾਧੂ ਪੈਸੇ ਉਗਰਾਹੁਣ ਵਾਲੇ ਕਰਮਚਾਰੀ ਨੂੰ ਦੰਡ ਦਿਤਾ ਜਾਂਦਾ ਸੀ। ਅਹਿੱਲਿਆ ਬਾਈ ਇਸ ਗੱਲ ਉਤੇ ਬੜਾ ਜ਼ੋਰ ਦੇਂਦੀ ਸੀ ਕਿ ਕਰਮਚਾਰੀਆਂ ਨੂੰ ਕੱਰਾਂ ਦੀ ਉਗਰਾਹੀ ਵਿਚ ਨਰਮੀ ਤੋਂ ਕੰਮ ਲੈਣਾ ਚਾਹੀਦਾ ਹੈ, ਅਤੇ ਬੜੀ ਤੇਜ਼ੀ ਨਾਲ ਲੋਕਾਂ ਤੋਂ ਲਏ ਕਰਜ਼ ਮੋੜ ਦੇਣੇ ਚਾਹੀਦੇ ਹਨ। ਕਈ ਪੁਰਾਣੇ ਤੇ ਅਨਿਆਈ ਕਾਨੂੰਨਾਂ ਉਤੇ, ਜੋ ਚਿਰਾਂ ਤੋਂ ਚਲ ਰਹੇ ਸਨ, ਉਸ ਨੇ ਲੀਕ ਫੇਰ ਦਿਤੀ।

ਇਕ ਵਾਰੀ, ਕੁਝ ਅਹਿਲਕਾਰਾਂ ਨੇ ਉਸ ਨੂੰ ਸਲਾਹ ਦਿਤੀ ਕਿ ਕੁਝ ਚੀਜ਼ਾਂ ਉਤੇ ਲਗਾਏ ਗਏ ਕੱਰਾਂ ਦੀ ਦਰ ਨੂੰ ਵਧਾ ਦਿਤਾ ਜਾਵੇ, ਤਾਂ ਜੇ ਉਨ੍ਹਾਂ ਦੀ ਪੱਧਰ ਲਾਗਲੇ ਰਾਜਾਂ ਵਿਚਲੇ ਅਜਿਹੇ ਕੱਰਾਂ ਦੇ ਬਰਾਬਰ ਹੋ ਜਾਵੇ। ਅਹਿੱਲਿਆ ਬਾਈ ਨੇ ਫ਼ੈਸਲਾ ਦਿਤਾ : "ਬਿਲਕੁਲ ਨਹੀਂ। ਇਨ੍ਹਾਂ ਕੱਰਾਂ ਨੂੰ ਹੋਰ ਘਟਾ ਦੇਣਾ ਚਾਹੀਦਾ ਹੈ। ਲੋਕਾਂ ਦੀਆਂ ਆਮ ਵਰਤੋਂ ਵਾਲੀਆਂ ਚੀਜ਼ਾਂ ਉਤੇ ਬਹੁਤਾ ਕੱਰ ਨਹੀਂ ਲਗਾਣਾ ਚਾਹੀਦਾ।" ਅਤੇ ਉਸ ਦੇ ਹੁਕਮ ਉਤੇ ਉਹਨੂੰ ਅਮਲ ਕਰਨਾ ਪਿਆ।

ਸਮੁੱਚੇ ਤੌਰ ਤੇ, ਲੋਕਾਂ ਉਤੇ ਕੱਰਾਂ ਦਾ ਭਾਰ ਬਹੁਤ ਘਟ ਸੀ। ਇਹ ਇਤਨਾ ਘਟ ਸੀ ਕਿ ਕੋਈ ਵੀ ਇਸ ਨੂੰ ਮਹਿਸੂਸ ਨਹੀਂ ਸੀ ਕਰਦਾ। ਹਰ ਕੋਈ ਆਪ ਜਾ ਕੇ ਸਰਕਾਰੀ ਖ਼ਜ਼ਾਨੇ ਵਿਚ ਕੱਰ ਜਮ੍ਹਾਂ ਕਰਵਾ ਦੇਂਦਾ ਸੀ, ਅਤੇ ਉਹ ਇਹ ਕੰਮ ਆਪਣੀ ਮਰਜ਼ੀ ਨਾਲ ਤੇ ਖ਼ੁਸ਼ੀ ਖ਼ੁਸ਼ੀ ਕਰਦਾ ਸੀ।

## ਸੈਨਾ

ਚੰਦ੍ਰਾਵਤਾਂ ਦੇ ਦਮਨ ਮਗਰੋਂ ਅਹਿੱਲਿਆ ਬਾਈ ਦੇ ਰਾਜ ਵਿਚ ਮੁੜ ਕੇ ਅਮਨ-ਭੰਗ ਦੀ ਕੋਈ ਘਟਨਾ ਨਹੀਂ ਹੋਈ। ਉਸ ਦੇ ਵਿਰੁਧ ਸਿਰ ਚੁਕਣ ਦੀ ਕਿਸੇ ਵਿਚ ਹਿੰਮਤ ਨਹੀਂ ਸੀ। ਇਹ ਠੀਕ ਹੈ ਕਿ ਪੇਸ਼ਵਾ ਦੇ ਹਿੱਤਾਂ ਦੀ ਰੱਖਿਆ ਲਈ, ਤੁੱਕੋਜੀ ਰਾਉ ਨੂੰ ਕੁਝ ਲੜਾਈਆਂ ਲੜਨੀਆਂ ਪਈਆਂ ਸਨ, ਪਰ ਇਹ ਸਾਰੀਆਂ ਲੜਾਈਆਂ ਹੋਲਕਰਾਂ ਦੀ ਰਾਜ-ਸੀਮਾ ਤੋਂ ਬਾਹਰ ਹੀ ਹੋਈਆਂ। ਅਹਿੱਲਿਆ ਬਾਈ ਵਲੋਂ ਪੈਸੇ ਤੇ ਨਫ਼ਰੀ ਦੀ ਖੁਲ੍ਹੀ ਸਹਾਇਤਾ ਤੇ ਯੋਗ ਅਗਵਾਈ ਦੇ ਕਾਰਨ; ਤੁੱਕੋਜੀ ਰਾਉ ਲਈ ਜਿੱਤਾਂ ਪ੍ਰਾਪਤ ਕਰਨੀਆਂ ਸੌਖੀਆਂ ਹੋ ਗਈਆਂ ਸਨ।

ਇਕ ਵਾਰੀ ਤੁੱਕੋਜੀ ਰਾਉ ਆਪਣੀਆਂ ਫ਼ੌਜਾਂ ਨੂੰ ਲੈ ਕੇ ਜੈਪੁਰ ਵਲ ਵਧ ਰਿਹਾ ਸੀ, ਜਿਥੋਂ ਦੇ ਰਾਜੇ ਕੋਲੋਂ ਉਸ ਨੇ ਮਾਮਲਾ ਵਸੂਲ ਕਰਨਾ ਸੀ। ਰਾਹ ਵਿਚ ਸਿੰਧੀਆਂ ਦੀਆਂ ਫ਼ੌਜਾਂ ਨੇ ਉਸ ਉਤੇ ਅਚਾਨਕ ਹਮਲਾ ਕਰ ਦਿਤਾ। ਤੁੱਕੋਜੀ ਰਾਉ ਨੇ ਅਹਿੱਲਿਆ ਬਾਈ ਨੂੰ ਪੂਰੀ ਇਤਲਾਹ ਭੇਜ ਦਿਤੀ ਅਤੇ ਮਾਲੀ ਤੇ ਫ਼ੌਜੀ ਮਦਦ ਮੰਗ ਭੇਜੀ। ਇਸ ਧੋਖੇ ਭਰੇ ਹਮਲੇ ਦੀ ਖ਼ਬਰ ਨੇ ਉਸ ਨੂੰ ਭੜਕਾ ਦਿਤਾ। ਉਸ ਨੇ ਇਕ ਦਮ ਦਸ ਲੱਖ ਰੁਪਏ ਤੇ 1800 ਸਿਪਾਹੀ ਭੇਜ ਦਿਤੇ ਅਤੇ ਤੁੱਕੋਜੀ ਰਾਉ ਨੂੰ ਲਿਖ ਭੇਜਿਆ : "ਦਿਲ ਕਾਇਮ ਰੱਖੀਂ ਅਤੇ ਜਦੋਂ ਤੀਕ ਤੂੰ ਦੁਸ਼ਮਨ ਨੂੰ ਹਰਾ ਨਹੀਂ ਲੈਂਦਾ ਆਰਾਮ ਨਾ ਕਰੀਂ। ਜਿਥੋਂ ਤੀਕ ਬੰਦਿਆਂ ਤੇ ਪੈਸਿਆਂ ਦਾ ਸੁਆਲ ਹੈ, ਮੈਂ ਪੁਲ ਬੰਨ੍ਹ ਦਿਆਂਗੀ। ਜੇ ਬਿਰਧ ਹੋਣ ਦੇ ਕਾਰਨ ਤੈਨੂੰ ਕੋਈ ਔਖ ਨਜ਼ਰ ਆਵੇ ਤਾਂ ਮੈਨੂੰ ਦਸ

ਦਈਂ — ਮੈਂ ਝਟ ਹੀ ਆਪ ਰਣਭੂਮੀ ਵਿਚ ਪਹੁੰਚ ਜਾਵਾਂਗੀ।"

ਇਸ ਉਤਸ਼ਾਹ-ਦਾਇਕ ਸੁਨੇਹੇ ਨੇ ਜਾਦੂ ਦਾ ਕੰਮ ਕੀਤਾ। ਸਿਪਾਹੀ ਤੇ ਪੈਸੇ ਵੀ ਵੇਲੇ ਸਿਰ ਪਹੁੰਚ ਗਏ। ਹੋਲਕਰਾਂ ਦੀ ਇਕ ਵਾਰੀ ਹੋਰ ਜਿੱਤ ਹੋਈ।

ਅਹਿੱਲਿਆ ਬਾਈ ਨੂੰ, ਅੰਦਰੂਨੀ ਹਿਫ਼ਾਜ਼ਤ ਤੇ ਬਚਾਉ ਦੀਆਂ ਲੋੜਾਂ ਲਈ ਸੈਨਾਂ ਦੀ ਮਹੱਤਤਾ ਦਾ ਪੂਰਨ ਗਿਆਨ ਸੀ। ਭਾਵੇਂ ਉਸ ਦਾ ਆਪਣਾ ਜੀਵਨ ਬੜਾ ਧਾਰਮਕ ਸੀ, ਉਸ ਨੇ ਸੈਨਾ ਵਲ ਕਦੀ ਅਣਗਹਿਲੀ ਨਹੀਂ ਸੀ ਕੀਤੀ। ਸਗੋਂ ਉਸ ਨੇ ਆਪਣੀ ਸੈਨਾ ਨੂੰ ਪੂਰੀ ਤਰ੍ਹਾਂ ਸ਼ਸਤਰ-ਬੰਦ ਕਰ ਕੇ ਉਸ ਨੂੰ ਯੁਧ ਵਿੱਦਿਆ ਦੀ ਪੂਰੀ ਸਿੱਖਿਆ ਦਿਤੀ ਸੀ। ਉਸ ਦਾ ਅਸਲ੍ਹਾਖ਼ਾਨਾ ਹਰ ਵੇਲੇ ਭਰਿਆ ਰਹਿੰਦਾ ਸੀ। ਸੈਨਿਕਾਂ ਨਾਲ ਰੱਤੀ ਜਿੰਨੀ ਬੇਇਨਸਾਫ਼ੀ ਨੂੰ ਵੀ ਬਰਦਾਸ਼ਤ ਨਹੀਂ ਸੀ ਕਰਦੀ। ਉਨ੍ਹਾਂ ਨੂੰ ਤਨਖ਼ਾਹਾਂ ਵੇਲੇ ਸਿਰ ਮਿਲਦੀਆਂ ਸਨ ਅਤੇ ਉਨ੍ਹਾਂ ਦੀਆਂ ਮੰਗਾਂ ਨੂੰ ਝਟ ਪਟ ਪੂਰਿਆਂ ਕੀਤਾ ਜਾਂਦਾ ਸੀ। ਉਸ ਨੇ ਮੈਦਾਨੇ ਜੰਗ ਵਿਚ ਭੇਜੇ ਜਾਂਦੇ ਜਵਾਨਾਂ ਦੇ ਪਰਵਾਰਾਂ ਦਾ ਬੜਾ ਚੰਗਾ ਤੇ ਤਸੱਲੀਬਖ਼ਸ਼ ਪ੍ਰਬੰਧ ਕੀਤਾ ਹੋਇਆ ਸੀ। ਲੜਾਈ ਵਿਚ ਕੰਮ ਆ ਜਾਣ ਵਾਲੇ ਸੈਨਿਕਾਂ ਦੇ ਟੱਬਰਾਂ ਦੀ ਜ਼ਿਮੇਵਾਰੀ ਵੀ ਸਰਕਾਰ ਦੇ ਸਿਰ ਹੀ ਹੁੰਦੀ ਸੀ। ਉਸ ਦੇ ਸਨੇਹ ਦਾ ਸਦਕਾ, ਲੜਾਈ ਉਤੇ ਜਾਣ ਸਮੇਂ, ਉਸ ਦੇ ਸਿਪਾਹੀ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਤੋਂ ਵੀ ਦਰੇਗ ਨਹੀਂ ਸਨ ਕਰਦੇ, ਅਤੇ ਇਹੋ ਕਾਰਨ ਸੀ ਕਿ ਉਹ ਜਿੱਤੇ ਬਿਨਾਂ ਕਦੀ ਘਰ ਨਹੀਂ ਸੀ ਮੁੜਦੇ।

ਇਕ ਵਾਰੀ, ਜਦੋਂ ਤੁੱਕੋਜੀ ਰਾਉ ਨੇ ਸਿਪਾਹੀਆਂ ਨੂੰ ਉਸ ਦੇ ਵਿਰੁਧ ਭੜਕਾਉਣ ਦਾ ਜਤਨ ਕੀਤਾ ਸੀ, ਤਾਂ ਉਨ੍ਹਾਂ ਨੇ ਸਾਫ਼ ਦਸ ਦਿਤਾ ਸੀ ਕਿ ਉਹ ਕਿਸੇ ਦੁਸ਼ਮਨ ਨਾਲ, ਅਤੇ ਜੇ ਲੋੜ ਪਵੇ ਤਾਂ ਪੇਸ਼ਵਾ ਨਾਲ ਵੀ ਲੜਨ ਨੂੰ ਤਿਆਰ ਸਨ, ਪਰ ਉਹ ਅਹਿੱਲਿਆ ਬਾਈ ਦੇ ਵਿਰੁਧ ਚੀਚੀ ਉਂਗਲ ਤਕ ਨਹੀਂ ਚੁਕਣਗੇ, ਇਸ ਤੋਂ ਅਹਿੱਲਿਆ ਬਾਈ ਪ੍ਰਤੀ ਉਨ੍ਹਾਂ ਦੇ ਪਿਆਰ ਤੇ ਸ਼ਰਧਾ ਦੀ ਡੂੰਘਾਈ ਦਾ ਪਤਾ ਲਗਦਾ ਹੈ।

ਪਰ ਇਹ ਗੱਲ ਘਟ ਮਹੱਤਵਪੂਰਨ ਨਹੀਂ ਕਿ ਅਹਿੱਲਿਆ ਬਾਈ ਨੇ ਸੈਨਾ ਤੇ ਸੈਨਿਕ ਸਾਜ਼ ਸਾਮਾਨ ਦੀ ਮਹੱਤਾ ਨੂੰ ਕਦੀ ਵੀ ਲੋੜੋਂ ਵਧ ਦਰਜਾ ਨਹੀਂ ਦਿਤਾ। ਉਹ ਕਿਹਾ ਕਰਦੀ ਸੀ ਕਿ ਅਜਿਹਾ ਕਰਨ ਨਾਲ ਪੈਸਾ ਅਜਾਈਂ ਖ਼ਰਚ ਹੁੰਦਾ ਹੈ। ਉਸ ਦੀ ਸੈਨਾ ਬੜੀ ਛੋਟੀ, ਪਰ ਚੰਗੀ ਤਰ੍ਹਾਂ ਸਿਖੀ

ਹੋਈ ਸੀ। ਉਹ ਅਦਰੂਨੀ ਰੱਖਿਆ ਤੇ ਬਾਹਰਲੇ ਹਮਲੇ ਤੋਂ ਬਚਾਉ ਦੀਆਂ ਜ਼ਿਮੇਵਾਰੀਆਂ ਨੂੰ ਚੰਗੀ ਤਰ੍ਹਾਂ ਨਿਭਾਉਂਦੀ ਸੀ। ਇਸ ਦੇ ਇਲਾਵਾ, ਉਹ ਮਰਾਠਾ ਰਾਜ ਦੇ ਪ੍ਰਧਾਨ ਸ਼ਾਸਕ, ਪੇਸ਼ਵਾ ਨੂੰ ਵੀ, ਸਾਮਰਾਜ ਨੂੰ ਪੱਕਿਆਂ ਤੇ ਤਗੜਿਆਂ ਕਰਨ ਵਿਚ, ਪੂਰੀ ਮਿਲਵਰਤਨ ਦੇਂਦੀ ਸੀ। ਅਹਿੱਲਿਆ ਬਾਈ ਥੋੜੇ ਜਿਹੇ ਸਮੇਂ ਵਿਚ ਹੀ ਪੂਰੀ ਤਰ੍ਹਾਂ ਹਥਿਆਰਬੰਦ ਨਵੀਂ ਸੈਨਾ ਨੂੰ ਖੜਾ ਕਰ ਲੈਣ ਵਿਚ ਬਹੁਤ ਸਿਆਣੀ ਸੀ। ਉਸ ਦੇ ਜ਼ਮਾਨੇ ਦੇ ਪ੍ਰਸਿੱਧ ਕੇਂਦਰ, ਜਿਨ੍ਹਾਂ ਦੇ ਅੰਦਰ ਉਸ ਦੀ ਫ਼ੌਜ, ਨਿਪੁੰਨ ਸੈਨਾਪਤੀਆਂ ਦੀ ਨਿਗਰਾਨੀ ਵਿਚ ਰੱਖੀ ਜਾਂਦੀ ਸੀ, ਮਹੇਸ਼ਵਰ, ਚੰਦਵੜ, ਸੇਂਧਵਾਂ, ਅਸੀਰ ਗੜ੍ਹ, ਗਲਨਾ, ਕੁਸ਼ਲਗੜ੍ਹ ਤੇ ਹਿੰਗਲਾਜ ਗੜ੍ਹ ਵਿਖੇ ਸਨ।

ਅਹਿੱਲਿਆ ਬਾਈ, ਜਿਸ ਨੇ ਮਰਾਠਾ ਫ਼ੌਜ ਦੇ ਮਹਾਨ ਆਚਾਰੀਆ, ਸੂਬੇਦਾਰ ਮਲਹਾਰ ਰਾਉ ਤੋਂ ਸਿੱਖਿਆ ਲਈ ਸੀ, ਨੇ ਉਸ ਦੇ ਕਈ ਵੱਡੇ ਗੁਣ ਗ੍ਰਹਿਣ ਕਰ ਲਏ ਸਨ। ਸੈਨਾ ਤੇ ਰਣਭੂਮੀ ਬਾਰੇ ਉਸ ਨੇ ਸਾਰੀਆਂ ਜਾਣਨ ਯੋਗ ਗੱਲਾਂ ਜਾਣ ਲਈਆਂ ਸਨ, ਕਿਉਂਕਿ ਉਹ ਮਲਹਾਰ ਰਾਉ ਦੇ ਮੋਢੇ ਨਾਲ ਮੋਢਾ ਜੋੜ ਕੇ ਕਈ ਸੰਗਰਾਮਾਂ ਵਿਚ ਭਾਗ ਲੇਂਦੀ ਰਹੀ ਸੀ। ਮਰਦਾਂ ਦੀ ਅਗਵਾਈ ਸਮੇਂ ਉਹ ਆਪ ਵੀ ਮਰਦਾਵੇਂ ਕਪੜੇ ਪਹਿਨ ਲਿਆ ਕਰਦੀ ਸੀ।

ਮਲਹਾਰ ਰਾਉ ਨੇ ਆਪਣੇ ਹੇਠ ਅਠਾਰਾਂ ਜਾਗੀਰਦਾਰ ਨਿਯੁਕਤ ਕੀਤੇ ਹੋਏ ਸਨ ਜਿਨ੍ਹਾਂ ਵਿਚੋਂ ਹਰੇਕ, ਇਕ ਲੱਖ ਰੁਪਏ ਦੀ ਜਾਗੀਰ ਦਾ ਮਾਲਕ ਸੀ। ਇਸ ਰੁਪਏ ਨਾਲ, ਇਹ ਸਰਦਾਰ ਹਰ ਵੇਲੇ ਪੈਦਲਾਂ ਤੇ ਸਵਾਰਾਂ ਦੀ ਇਕ ਨਿਸਚਿਤ ਗਿਣਤੀ ਨੂੰ ਤਿਆਰ ਬਰ ਤਿਆਰ ਰਖਦੇ ਸਨ। ਅਹਿੱਲਿਆ ਬਾਈ ਨੇ ਵੀ ਇਸ ਪ੍ਰਥਾ ਨੂੰ ਜਾਰੀ ਰਖਿਆ। ਉਹ ਬਾਕਾਇਦਾ ਤੌਰ ਤੇ ਇਨ੍ਹਾਂ ਸਰਦਾਰਾਂ ਦੀ ਇੱਜ਼ਤ ਤੇ ਸਹੂਲਤ ਦਾ ਖ਼ਿਆਲ ਰਖਦੀ ਸੀ, ਪਰ ਇਸ ਦੇ ਨਾਲ ਨਾਲ ਇਸ ਗੱਲ ਦਾ ਧਿਆਨ ਵੀ ਰਖਦੀ ਸੀ ਕਿ ਹਰ ਕੋਈ ਜ਼ਬਤ ਦੀਆਂ ਹੱਦਾਂ ਦੇ ਅੰਦਰ ਅੰਦਰ ਹੀ ਰਹੇ।

ਉਹ ਜੰਗ ਨੂੰ ਘ੍ਰਿਣਾ ਕਰਦੀ ਸੀ, ਕਿਉਂਕਿ ਉਹ ਉਸ ਦੀਆਂ ਤਬਾਹੀਆਂ ਤੋਂ ਜਾਣੂੰ ਸੀ। ਇਸ ਲਈ ਉਹ ਸਦਾ ਜੰਗ ਤੋਂ ਬਚਣ ਦੇ ਆਹਰ ਵਿਚ ਰਹਿੰਦੀ ਸੀ। ਪਰ ਜੇ ਉਹ ਦੇਖਦੀ ਕਿ ਜੰਗ ਨਹੀਂ ਟਲ ਸਕਦੀ ਤਾਂ ਉਹ

ਆਪਣਾ ਸਾਰਾ ਜ਼ੋਰ ਉਸ ਉਤੇ ਲਾ ਦੇਂਦੀ, ਅਤੇ ਲੜਾਈ ਦੀ ਅਜਿੱਤ ਦੇਵੀ ਬਣ ਜਾਂਦੀ।

ਉਹ ਕਦੀ ਖ਼ਿਆਲੀ ਪਲਾਉ ਨਹੀਂ ਸੀ ਪਕਾਂਦੀ ਅਤੇ ਕਦੀ ਵੀ ਦੂਜਿਆਂ ਦੇ ਇਲਾਕਿਆਂ ਨੂੰ ਜਿੱਤ ਕੇ ਆਪਣੇ ਰਾਜ ਵਿਚ ਮਿਲਾਉਣ ਬਾਰੇ ਨਹੀਂ ਸੀ ਸੋਚਦੀ। ਉਹ ਆਪਣੀ ਮਾਣ ਮਹੱਤਾ ਨੂੰ ਵਧਾਣ ਲਈ ਕਦੀ ਵੀ ਕਿਸੇ ਦਾ ਬੁਰਾ ਨਾ ਚਿਤਵਦੀ। ਦਰਅਸਲ, ਆਪਣੇ ਗਵਾਂਢੀਆਂ ਅਤੇ ਹੋਰ ਰਾਜਾਂ ਨਾਲ, ਜੋ ਉਸ ਦੇ ਸਾਦਾ ਜੀਵਨ ਤੇ ਉੱਚੇ ਵਿਚਾਰਾਂ ਤੋਂ ਜਾਣੂ ਸਨ, ਉਸ ਨੇ ਬਹੁਤ ਹੀ ਚੰਗੇ ਸੰਬੰਧ ਰਖੇ ਹੋਏ ਸਨ। ਇਹ ਉਸ ਦੀ ਮਹਾਨਤਾ ਦਾ ਸਬੂਤ ਹੈ, ਕਿ ਆਮ ਵਰਤਾਰੇ ਦੇ ਉਲਟ, ਉਸ ਦੇ ਜੀਵਨ ਵਿਚ, ਹੋਲਕਰ ਰਾਜ ਉਤੇ ਕਦੀ ਕੋਈ ਹਮਲਾ ਨਹੀਂ ਹੋਇਆ।

## ਖ਼ਜ਼ਾਨਾ

ਇਕ ਵਾਰੀ ਸੂਬੇਦਾਰ ਮਲਹਾਰ ਰਾਉ ਹੋਲਕਰ ਨੇ, ਪੇਸ਼ਵਾ ਅੱਗੇ ਇਹ ਇੱਛਾ ਪਰਗਟ ਕੀਤੀ ਕਿ ਉਸ ਦੀ ਸਰਦਾਰੀ ਥੱਲੇ ਦਿਤੇ ਗਏ ਇਲਾਕੇ ਵਿਚੋਂ ਉਸ ਨੂੰ ਕੁਝ ਹਿੱਸਾ ਇਨਾਮ ਵਜੋਂ ਦੇ ਦਿਤਾ ਜਾਵੇ। ਕਿਉਂਕਿ ਇਹ ਇੱਛਾ ਉਸ ਦੇ ਸਭ ਤੋਂ ਵਧ ਪ੍ਰਸਿਧ ਸੂਬੇਦਾਰ ਨੇ ਪਰਗਟ ਕੀਤੀ ਸੀ, ਇਸ ਲਈ ਪੇਸ਼ਵਾ ਨੇ ਤਿੰਨ ਲੱਖ ਸਾਲਾਨਾ ਆਮਦਨ ਵਾਲਾ ਇਲਾਕਾ ਮਲਹਾਰ ਰਾਉ ਦੀ ਪਤਨੀ ਗੌਤਮ ਬਾਈ ਦੇ ਨਾਂ ਲਵਾ ਦਿਤਾ। ਉਨ੍ਹਾਂ ਦਿਨਾਂ ਦੀਆਂ ਮਰਾਠੀ ਰਿਆਸਤਾਂ ਵਿਚ ਅਜਿਹੀ ਆਮਦਨੀ ਨੂੰ "ਖ਼ਾਸਗੀ" ਜਾਂ "ਨਿੱਜੀ" ਕਿਹਾ ਜਾਂਦਾ ਸੀ। ਸਮੇਂ ਦੇ ਗੁਜ਼ਰਨ ਨਾਲ ਇਨ੍ਹਾਂ ਨਿਜੀ ਜ਼ਮੀਨਾਂ ਦੀ ਆਮਦਨ ਵਿਚ ਵਾਧਾ ਹੁੰਦਾ ਗਿਆ। ਜਦੋਂ ਅਹਿੱਲਿਆ ਬਾਈ ਤਾਕਤ ਵਿਚ ਆਈ, ਉਦੋਂ ਤਕ ਇਸ ਸੋਮੇ ਤੋਂ ਹੋਣ ਵਾਲੀ ਆਮਦਨ ਪੰਦਰਾਂ ਲੱਖ ਰੁਪਏ ਸਾਲਾਨਾ ਤਕ ਪਹੁੰਚ ਚੁਕੀ ਸੀ, ਇਹ ਉਸ ਦੀ ਬਿਲਕੁਲ ਨਿੱਜੀ ਜਾਇਦਾਦ ਸੀ, ਅਤੇ ਪੇਸ਼ਵਾ ਸਮੇਤ, ਕਿਸੇ ਹੋਰ ਅਧੀਨ ਨਹੀਂ ਸੀ। ਸੂਬੇਦਾਰੀ ਦੀਆਂ ਕੁਝ

ਸ਼ਰਤਾਂ ਸਨ, ਅਤੇ ਜੇ ਚਾਹੇ ਤਾਂ ਪੇਸ਼ਵਾ ਉਸ ਨੂੰ ਵਾਪਸ ਵੀ ਲੈ ਸਕਦਾ ਸੀ, ਪਰ 'ਖ਼ਾਸਗੀ' ਜੱਦੀ ਹੋਣ ਕਰ ਕੇ ਮਨਸੂਖ਼ ਨਹੀਂ ਸੀ ਕੀਤੀ ਜਾ ਸਕਦੀ।

ਜਦੋਂ ਮਲਹਾਰ ਰਾਉ ਦਾ ਦੇਹਾਂਤ ਹੋਇਆ ਤਾਂ ਉਸ ਦੀ 'ਖ਼ਾਸਗੀ' ਵਿਚ ਸੋਲਾਂ ਕਰੋੜ ਰੁਪਿਆ ਸੀ। ਅਹਿੱਲਿਆ ਬਾਈ ਆਪਣੀ ਮਨ ਮਰਜ਼ੀ ਨਾਲ ਇਸ ਨੂੰ ਖ਼ਰਚਣ ਦਾ ਹੱਕ ਰਖਦੀ ਸੀ, ਪਰ ਉਸ ਨੇ ਇਹ ਸਾਰਾ ਧਨ ਭਗਵਾਨ ਸ਼ਿਵ ਨੂੰ ਸਮਰਪਨ ਕਰ ਦਿਤਾ ਅਤੇ ਇਸ ਸਮਰਪਨ ਦੇ ਚਿੰਨ੍ਹ ਵਜੋਂ ਬਿੱਲ ਦਾ ਇਕ ਪੱਤਾ ਖ਼ਜ਼ਾਨੇ ਉਤੇ ਰਖ ਦਿੱਤਾ। ਉਸ ਨੇ ਇਹ ਸਾਰਾ ਧਨ ਪੁੰਨ ਦਾਨ ਉਤੇ ਖ਼ਰਚ ਕਰ ਦਿਤਾ। ਇਸੇ ਧਨ ਵਿਚੋਂ ਉਸ ਨੇ ਸਾਰੇ ਦੇਸ ਵਿਚ ਅਣਗਿਣਤ ਮੰਦਰ ਬਣਵਾਏ, ਕਈ ਲੋਕ-ਭਲਾਈ ਦੀਆਂ ਯੋਜਨਾਵਾਂ ਤੋਰੀਆਂ, ਅਤੇ ਪੁੰਨਾਂ ਤੇ ਦਾਨਾਂ ਦਾ ਇਕ ਨਿਰੰਤਰ ਪ੍ਰਵਾਹ ਚਲਾ ਦਿਤਾ।

ਅਹਿੱਲਿਆ ਬਾਈ ਦੇ ਸਮੇਂ ਵਿਚ ਖ਼ਜ਼ਾਨਾ ਦੋ ਹਿੱਸਿਆਂ ਵਿਚ, ਵੰਡਿਆ ਹੋਇਆ ਸੀ, ਸਰਕਾਰੀ ਤੇ ਨਿੱਜੀ। ਖ਼ਜ਼ਾਨੇ ਜਾਂ 'ਖ਼ਾਸਗੀ' ਦਾ ਬਿਆਨ ਉਪਰ ਕੀਤਾ ਜਾ ਚੁਕਾ ਹੈ। ਸਰਕਾਰੀ ਕੋਸ਼ ਵਿਚ ਅਨੇਕ ਪਰਕਾਰ ਦੇ ਕੱਰਾਂ ਦੀ ਆਮਦਨ ਇਕੱਤਰ ਹੁੰਦੀ ਸੀ, ਅਤੇ ਖ਼ਜ਼ਾਨੇ ਦੇ ਇਸ ਹਿੱਸੇ ਉਤੇ ਉਸ ਦਾ ਕੋਈ ਨਿੱਜੀ ਅਧਿਕਾਰ ਨਹੀਂ ਸੀ। ਪੇਸ਼ਵਾ ਦਰਬਾਰ ਦੀਆਂ ਲਿਖਤਾਂ ਅਨੁਸਾਰ ਮਲਹਾਰ ਰਾਉ ਦੇ ਜ਼ਮਾਨੇ ਵਿਚ, ਇਸ ਭਾਗ ਦੀ ਸਾਲਾਨਾ ਆਮਦਨੀ ਚੁਹੱਤਰ ਲੱਖ ਪੰਜਾਹ ਹਜ਼ਾਰ ਰੁਪਏ ਸੀ। ਅਹਿੱਲਿਆ ਬਾਈ ਦੇ ਸਮੇਂ ਵਿਚ ਇਹ ਵੱਧ ਕੇ ਇਕ ਕਰੋੜ ਪੰਜਾਹ ਲੱਖ ਤੀਕ ਪਹੁੰਚ ਗਈ ਸੀ।

ਅਹਿੱਲਿਆ ਬਾਈ ਦੇ ਖ਼ਜ਼ਾਨੇ ਦੇ ਖ਼ਾਸ ਹਾਲਾਤ ਤੇ ਹਕੀਕਤਾਂ ਹੋਰ ਨਿਸਚੇ ਘਟ ਵਧ ਹੀ ਨਜ਼ਰ ਆਉਂਦੀਆਂ ਹਨ। ਉਸ ਦੇ ਸਮਕਾਲੀ ਸਰਦਾਰਾਂ ਤੇ ਹਾਕਮਾਂ ਦੇ ਖ਼ਜ਼ਾਨੇ ਵਧੇਰੇ ਭਰਪੂਰ ਹੁੰਦੇ ਸਨ, ਪਰ ਉਨ੍ਹਾਂ ਵਿਚ ਜੁੜਿਆ ਧਨ ਬੇਇਨਸਾਫ਼ੀ, ਲੁੱਟ ਖਸੁਟ ਤੇ ਤੱਦੀ ਨਾਲ ਇਕੱਠਾ ਕੀਤਾ ਹੁੰਦਾ ਸੀ। ਅਜਿਹੀਆਂ ਰਿਆਸਤਾਂ ਦੇ ਹਾਕਮ ਬੇਹਦ ਧਨੀ ਤੇ ਜਨਤਾ ਬੇਹਦ ਗ਼ਰੀਬ ਹੁੰਦੀ ਸੀ। ਪਰ ਅਹਿੱਲਿਆ ਬਾਈ ਦੇ ਖ਼ਜ਼ਾਨੇ ਵਿਚ ਕੇਵਲ ਜਾਇਜ਼ ਕੱਰਾਂ ਦੀ ਆਮਦਨੀ ਹੀ ਜਮ੍ਹਾਂ ਹੁੰਦੀ ਸੀ। ਬੇਇਨਸਾਫ਼ੀ ਤੇ ਲੁੱਟ ਦੀ ਇਕ ਦਮੜੀ ਵੀ ਨਹੀਂ ਸੀ ਆਉਂਦੀ। ਭੋਂ-ਕੱਰ, ਹੋਰ ਕੱਰ ਤੇ ਆਮਦਨੀਆਂ ਨੇਮਾਂ ਦੇ ਮੁਤਾਬਕ ਹੀ ਉਗਰਾਹੀਆਂ ਜਾਂਦੀਆਂ ਸਨ। ਰਾਜ ਕਰਮਚਾਰੀਆਂ ਦੀ ਗਿਣਤੀ ਸੀਮਤ ਸੀ,

ਅਤੇ ਉਹ ਬਹੁਤ ਕਰ ਕੇ ਬੜੇ ਯੋਗ ਤੇ ਉਚੇ ਆਚਰਣ ਦੇ ਮਾਲਕ ਹੁੰਦੇ ਸਨ। ਇਸ ਦਾ ਫਲ ਰੂਪ, ਰਾਜ ਤੇ ਪਰਜਾ ਦੋਹਾਂ ਦੀ ਮਾਇਕ ਦਸ਼ਾ ਚੰਗੀ ਸੀ।

ਖ਼ਜ਼ਾਨੇ ਦੇ ਨਿੱਜੀ ਤੇ ਸਰਕਾਰੀ ਦੋਵੇਂ ਵਿਭਾਗ ਨਿਯਮਾਂ ਦੀ ਹੱਦ ਦੇ ਅੰਦਰ ਰਹਿ ਕੇ ਕੰਮ ਕਰਦੇ ਸਨ। ਆਮਦਨ ਤੇ ਖ਼ਰਚ ਦੋਹਾਂ ਨੂੰ ਜ਼ਬਤ ਵਿਚ ਰੱਖਣ ਵਾਲੇ ਕਾਨੂੰਨ ਮੌਜੂਦ ਸਨ। ਗੜਬੜ ਦੀ ਕੋਈ ਗੁੰਜਾਇਸ਼ ਨਹੀਂ ਸੀ। ਉਹ ਹਰ ਦਮੜੀ ਉਤੇ ਕਰੜੀ ਨਜ਼ਰ ਰਖਦੀ ਸੀ, ਅਤੇ ਉਸ ਦੀ ਆਗਿਆ ਬਿਨਾਂ, ਛੋਟੇ ਤੋਂ ਛੋਟਾ ਖ਼ਰਚ ਵੀ ਨਹੀਂ ਸੀ ਕੀਤਾ ਜਾ ਸਕਦਾ। ਆਮਦਨ ਤੇ ਖ਼ਰਚ ਦਾ ਬਾਕਾਇਦਾ ਹਿਸਾਬ ਰਖਿਆ ਜਾਂਦਾ ਸੀ। ਫ਼ਜ਼ੂਲ-ਖ਼ਰਚੀ ਦੀ ਬਿਲਕੁਲ ਮਨਾਹੀ ਸੀ।

ਖ਼ਜ਼ਾਨੇ ਦੇ ਦੋਹਾਂ ਵਿਭਾਗਾਂ ਲਈ ਆਮਦਨ ਤੇ ਖ਼ਰਚ ਦੇ ਕੁਝ ਨਿਸਚਿਤ ਖਾਤੇ ਸਨ। ਨਿੱਜੀ ਖ਼ਜ਼ਾਨੇ ਦਾ ਪੈਸਾ ਧਾਰਮਕ ਕੰਮਾਂ ਲਈ ਹੁੰਦਾ ਸੀ, ਅਤੇ ਸਰਕਾਰੀ ਖ਼ਜ਼ਾਨੇ ਦਾ ਧਨ ਲੋਕ-ਭਲਾਈ ਦੇ ਕੰਮਾਂ ਉਤੇ ਲਾਇਆ ਜਾਂਦਾ ਸੀ। ਅਹਿੱਲਿਆ ਬਾਈ ਨੇ ਸਰਕਾਰੀ ਖ਼ਜ਼ਾਨੇ ਵਿਚੋਂ ਆਪਣੀਆਂ ਨਿੱਜੀ ਲੋੜਾਂ ਉਤੇ ਕਦੀ ਇਕ ਦਮੜੀ ਵੀ ਨਹੀਂ ਸੀ ਖ਼ਰਚੀ। ਪਰ ਖ਼ਜ਼ਾਨੇ ਦੇ ਦੋਹਾਂ ਹਿੱਸਿਆਂ ਉਤੇ ਨਿਯੰਤ੍ਰਣ ਬੜਾ ਪੂਰਾ ਤੇ ਪੱਕਾ ਸੀ।

ਅਹਿੱਲਿਆ ਬਾਈ ਦੇ ਰਾਜ ਵਿਚ ਖ਼ਜ਼ਾਨੇ ਕਿਉਂ ਵਧੇਰੇ ਭਰ ਗਏ, ਇਸ ਦੇ ਕੁਝ ਕਾਰਨ ਸਨ। ਪਹਿਲਾ ਕਾਰਨ, ਉਸ ਦੇ ਸਮੇਂ ਵਿਚ ਸ਼ਾਂਤੀ ਤੇ ਅਮਨ ਦੀ ਸਥਾਪਤੀ ਸੀ। ਰਾਜ ਯੁਧਾਂ ਤੋਂ ਮੁਕਤ ਸੀ। ਨਾ ਹੀ ਉਸ ਦੇ ਸਮੇਂ ਵਿਚ ਕੋਈ ਕਾਲ ਪਿਆ ਸੀ। ਜੀਵਨ ਸ਼ਾਂਤੀ-ਭਰਿਆ ਸੀ। ਦੂਜਾ ਕਾਰਨ, ਉਸ ਦੇ ਸੰਜਮੀ ਤੇ ਨਿਰਾਲੇ ਜੀਵਨ ਦਾ ਸਦਕਾ ਉਸ ਦਾ ਨਿੱਜੀ ਖ਼ਰਚ ਇਤਨਾ ਘਟ ਸੀ ਕਿ ਉਸ ਦਾ ਖ਼ਜ਼ਾਨੇ ਜਾਂ ਰਿਆਇਆ ਉਤੇ ਕੋਈ ਭਾਰ ਨਹੀਂ ਸੀ ਪੈਂਦਾ।

# ਉਸ ਦੀ ਨੀਤੀਵਾਨਤਾ

ਸ਼ਾਸਨ-ਵਿਵਸਥਾ ਦੀ ਦ੍ਰਿਸ਼ਟੀ ਤੋਂ ਹੋਲਕਰ-ਰਾਜ, ਪੇਸ਼ਵਾ ਦੀ ਪ੍ਰਭੁਤਾ ਦੇ ਅਧੀਨ ਸੀ। ਜਿਥੋਂ ਤੀਕ ਅਹਿੱਲਿਆ ਬਾਈ ਨੇ ਪੂਨੇ ਨੂੰ ਹਰ ਹਾਲਤ ਵਿਚ ਪਹਿਲ ਦੇਣ ਦੇ ਨਾਲ ਨਾਲ ਆਪਣੀ ਸੁਤੰਤਰਤਾ ਤੇ ਸਵੈ ਮਾਣ ਨੂੰ ਕਾਇਮ ਰਖਿਆ ਹੋਇਆ ਸੀ, ਉਸ ਦੀ ਨੀਤੀਵਾਨਤਾ ਤੇ ਯੋਗਤਾ ਨੂੰ ਮੰਨਣਾ ਪੈਂਦਾ ਹੈ। ਉਸ ਦੇ ਰਾਜ ਕਾਲ ਵਿਚ ਪੂਨੇ ਤੇ ਮਹੇਸ਼ਵਰ ਵਿਚਾਲੇ ਕੋਈ ਗਲਤ ਫ਼ਹਿਮੀ ਪੈਦਾ ਨਹੀਂ ਹੋਈ। ਦੋਹਾਂ ਥਾਵਾਂ ਦੇ ਹਾਕਮ ਇਕ ਦੂਜੇ ਲਈ ਵਡਾ ਸਤਿਕਾਰ, ਪਿਆਰ ਤੇ ਇਤਬਾਰ ਰਖਦੇ ਸਨ।

ਅਹਿੱਲਿਆ ਬਾਈ ਦਾ ਪੇਸ਼ਵਾ ਵਿਚ ਡੂੰਘਾ ਵਿਸ਼ਵਾਸ ਸੀ, ਅਤੇ ਉਸ ਨੇ ਕਦੇ ਵੀ ਕੋਈ ਅਜਿਹੀ ਹਰਕਤ ਨਹੀਂ ਸੀ ਕੀਤੀ ਜੋ ਉਹਦੀ ਇੱਛਾ ਦੇ ਉਲਟ ਹੋਵੇ। ਉਸ ਦੀਆਂ ਯੋਜਨਾਵਾਂ ਨੂੰ ਸਿਰੇ ਚਾੜ੍ਹਨ ਵਿਚ ਉਹ ਪੇਸ਼ਵਾ ਨੂੰ ਪੂਰਾ ਪੂਰਾ ਸਹਿਯੋਗ ਦੇਂਦੀ ਸੀ। ਜਦੋਂ ਵੀ ਲੋੜ ਪੈਂਦੀ ਉਹ ਪੇਸ਼ਵਾ ਅਗੇ ਬੰਦਿਆਂ ਤੇ ਸਾਮਗਰੀ ਦੇ ਢੇਰ ਲਾ ਦੇਂਦੀ। ਪੂਨੇ ਵਲੋਂ ਆਏ ਹੁਕਮਾਂ ਤੇ ਹਦਾਇਤਾਂ ਨੂੰ ਹਮੇਸ਼ਾ ਪਹਿਲ ਦਿਤੀ ਜਾਂਦੀ। ਉਸ ਨੇ ਤੁੱਕੋਜੀ ਰਾਉ ਨੂੰ ਪੱਕੀਆਂ ਹਦਾਇਤਾਂ ਦੇ ਰਖੀਆਂ ਸਨ ਕਿ ਉਹ ਆਪਣੀਆਂ ਹਥਲੀਆਂ ਜ਼ੁਮੇਂਵਾਰੀਆਂ ਦੇ ਭੁਗਤਾਣ ਸਮੇਂ ਪੇਸ਼ਵਾ ਦੇ ਕੰਮ ਨੂੰ ਪਹਿਲ ਦੇਵੇ।

ਇਸ ਦੇ ਬਦਲੇ ਵਿਚ, ਪੇਸ਼ਵਾ ਵੀ ਉਸ ਦੀ ਬਹੁਤ ਇੱਜ਼ਤ ਕਰਦਾ ਸੀ। ਉਸ ਦਾ ਅਹਿੱਲਿਆ ਬਾਈ ਵਿਚ ਪੂਰਨ ਵਿਸ਼ਵਾਸ ਸੀ। ਵਿਸ਼ੇਸ਼ ਕਰ ਕੇ ਰਾਜਨੈਤਿਕ ਮੁਆਮਲਿਆਂ ਵਿਚ, ਉਹ ਉਸ ਦੀ ਸਲਾਹ ਤੇ ਸਹਿਯੋਗ ਲਿਆ ਕਰਦਾ ਸੀ ਜਿਸ ਨੂੰ ਉਹ ਬੜਾ ਕੀਮਤੀ ਸਮਝਦਾ ਸੀ। ਉਸ ਨੇ ਅਹਿੱਲਿਆ ਬਾਈ ਦਾ ਵਿਰੋਧ ਕਰਨ ਦਾ ਕਦੀ ਸੁਫ਼ਨਾ ਵੀ ਨਹੀਂ ਲਿਆ ਸੀ। ਪੂਨੇ ਵਿਚ ਰਹਿਣ ਵਾਲੇ ਹੋਰ ਨੀਤੀਵਾਨ ਤੇ ਸੰਤ ਮਹਾਤਮਾ ਵੀ ਅਹਿੱਲਿਆ ਬਾਈ ਦਾ ਬੜਾ ਸਤਿਕਾਰ ਕਰਦੇ ਸਨ। ਕਈ ਅਵਸਰਾਂ ਉਤੇ ਕਈ ਉੱਚ ਕਰਮਚਾਰੀ ਮਹੇਸ਼ਵਰ ਆਉਂਦੇ ਅਤੇ ਉਸ ਦੇ ਨਿਪੁੰਨ ਰਾਜ-ਪ੍ਰਬੰਧ, ਉਚੇ ਜੀਵਨ ਤੇ ਵਧੀਆ ਵਿਵਹਾਰ ਤੋਂ ਅਤਿਅੰਤ ਪ੍ਰਭਾਵਿਤ ਹੋ ਕੇ ਪੂਨੇ ਪਰਤ ਜਾਂਦੇ। ਜਦੋਂ ਜ਼ਰੂਰੀ ਸਮਾਗਮਾਂ ਉਤੇ ਅਹਿੱਲਿਆ ਬਾਈ ਨੂੰ ਪੂਨੇ ਜਾਣ ਦਾ ਮੌਕਾ ਮਿਲਦਾ

ਤਾਂ ਉਸ ਦਾ ਬੜਾ ਨਿੱਘਾ ਤੇ ਪਿਆਰ-ਭਰਿਆ ਸਵਾਗਤ ਕੀਤਾ ਜਾਂਦਾ। ਇਨ੍ਹਾਂ ਸੰਬੰਧਾਂ ਨੂੰ ਹੋਰ ਪਕੇਰਿਆਂ ਕਰਨ ਲਈ ਉਸ ਨੇ ਪੂਨੇ ਤੇ ਮਹੇਸ਼ਵਰ ਵਿਚਾਲੇ ਡਾਕ ਦਾ ਬੜਾ ਵਧੀਆ ਪ੍ਰਬੰਧ ਕੀਤਾ ਹੋਇਆ ਸੀ।

ਪ੍ਰਬੰਧ ਕੀਤੇ ਹੋਰ ਮੁਆਮਲਿਆਂ ਵਿਚ, ਉਹ ਲੋੜ ਅਨੁਸਾਰ, ਪੇਸ਼ਵਾ, ਨਾਨਾ ਫਰਨਵੀਸ ਅਤੇ ਹੋਰ ਸੰਬੰਧਿਤ ਕਰਮਚਾਰੀਆਂ ਦੀ ਸਲਾਹ ਲੈ ਲਿਆ ਕਰਦੀ ਸੀ। ਉਹ ਆਪਣੇ ਰਾਜ ਵਿਚੋਂ ਵਡੀ ਯੋਗਤਾ ਵਾਲੇ ਪੁਰਸ਼ਾਂ ਨੂੰ ਲਭ ਕੇ ਵਡੀਆਂ ਪਦਵੀਆਂ ਉਤੇ ਲਗਾ ਦੇਂਦੀ ਸੀ। ਉਹ ਰਾਜ ਕਾਜ ਦੇ ਮੁਆਮਲਿਆਂ ਬਾਰੇ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕਰਦੀ ਰਹਿੰਦੀ ਸੀ। ਜਦੋਂ ਕਦੀ ਲੋੜ ਪੈਂਦੀ ਉਹ ਹੋਰ ਪ੍ਰਮੁਖ ਨਾਗਰਿਕਾਂ ਨਾਲ ਵੀ ਸਲਾਹ ਮਸ਼ਵਰਾ ਕਰ ਲੈਂਦੀ ਸੀ। ਉਹ ਹਰ ਇਕ ਦੇ ਦ੍ਰਿਸ਼ਟੀਕੋਣ ਨੂੰ ਬੜੇ ਧੀਰਜ ਨਾਲ ਸੁਣਦੀ ਅਤੇ ਫਿਰ ਆਪਣਾ ਫ਼ੈਸਲਾ ਕਰਦੀ ਸੀ। ਉਹ ਨਾਜਾਇਜ਼ ਦਬਾਉ ਨੂੰ ਕਦੀ ਬਰਦਾਸ਼ਤ ਨਹੀਂ ਸੀ ਕਰਦੀ, ਭਾਵੇਂ ਉਹ ਪੇਸ਼ਵਾ ਵਲੋਂ ਹੀ ਕਿਉਂ ਨਾ ਆਇਆ ਹੋਵੇ।

ਸਾਰੇ ਹਾਕਮ, ਸਰਦਾਰ, ਜ਼ਿਮੀਦਾਰ ਤੇ ਉਚੇ ਕਰਮਚਾਰੀ, ਜੋ ਅਹਿੱਲਿਆ ਬਾਈ ਦੇ ਸਮਕਾਲੀ ਸਨ, ਉਸ ਦੀ ਬਹੁਤ ਇੱਜ਼ਤ ਕਰਦੇ ਸਨ। ਜ਼ਰੂਰੀ ਮੁਆਮਲਿਆਂ ਵਿਚ ਸੀਤਾਮਾਨ, ਦੇਵਾਸ, ਬਦਵਾਨੀ, ਝਬੂਆ ਤੇ ਹੋਰ ਰਿਆਸਤਾਂ ਦੇ ਹਾਕਮ, ਸਦਾ ਉਸ ਦੀ ਰਾਏ ਤੇ ਚਲਦੇ ਸਨ। ਉਸ ਦਾ ਪ੍ਰਬੰਧ ਇਤਨਾ ਸਾਫ਼ ਤੇ ਸੁੱਚਾ ਸੀ ਕਿ ਹਰੇਕ ਲਈ ਉਸ ਨੂੰ ਸ਼ੁਭ-ਚਿੰਤਕ ਸਮਝਣਾ ਇਕ ਸੁਭਾਵਕ ਗੱਲ ਸੀ। ਉਸ ਦੀ ਬਦੇਸ਼ੀ ਨੀਤੀ ਵੀ ਘਟ ਸਫਲ ਨਹੀਂ ਸੀ। ਇਸ ਦਾ ਸਬੂਤ ਇਹ ਸ਼ੀ ਕਿ ਉਸ ਦੇ ਕਾਲ ਵਿਚ, ਉਸ ਦੇ ਇਲਾਕੇ ਉਤੇ ਇਕ ਵਾਰੀ ਵੀ ਹਮਲਾ ਨਹੀਂ ਸੀ ਹੋਇਆ। ਏਥੋਂ ਤਕ ਕਿ ਟੀਪੂ ਤੇ ਨਿਜ਼ਾਮ ਨੇ ਵੀ ਉਸ ਦੇ ਵਿਰੁਧ ਹੋਣ ਦਾ ਕਦੀ ਖ਼ਿਆਲ ਨਹੀਂ ਕੀਤਾ।

ਉਸ ਸਮੇਂ ਭਾਰਤਵਰਸ਼ ਵਿਚ ਮਹੇਸ਼ਵਰ ਦੀ ਕੀ ਮਹੱਤਾ ਸੀ, ਇਸ ਦਾ ਅੰਦਾਜ਼ਾ ਕਾਨੂਨਦਾਨਾਂ ਤੇ ਨੀਤੀਵਾਨਾਂ ਦੀ ਉਸ ਭਾਰੀ ਆਬਾਦੀ ਤੋਂ ਲਗਾਇਆ ਜਾ ਸਕਦਾ ਹੈ ਜੋ ਉਸ ਸਮੇਂ ਪੂਨਾ, ਗਵਾਲੀਅਰ, ਮਾਰਵਾੜ, ਭਰਤਪੁਰ, ਜੈ ਪੁਰ, ਉਦੇ ਪੁਰ, ਜੋਧ ਪੁਰ, ਸਿਤਾਰਾ ਤੇ ਹੋਰ ਥਾਵਾਂ ਤੋਂ ਉਥੇ ਆਣ ਟਿਕੇ ਸਨ। ਏਸੇ ਤਰ੍ਹਾਂ ਮਹੇਸ਼ਵਰ ਦੇ ਕਈ ਵਕੀਲ ਤੇ ਨੀਤੀਵਾਨ ਪੂਨਾ,

ਊਦੇ ਪੁਰ, ਜੈ ਪੁਰ, ਹੈਦਰਾਬਾਦ ਗਵਾਲੀਅਰ, ਨਾਗਾ ਪੁਰ, ਲਖਨਊ, ਭੋਪਾਲ, ਕੋਟਾਹ, ਦਿੱਲੀ, ਸ੍ਰੀਰੰਗਾਪਟਨਮ, ਕਲਕੱਤਾ ਦੁਰਗਾਪੁਰ, ਪਰਤਾਪ ਗੜ੍ਹ ਅਤੇ ਹੋਰ ਕਈ ਰਾਜਾਂ ਵਿਚੋਂ ਨਿਯੁਕਤ ਕਰ ਕੇ ਭੇਜੇ ਗਏ ਸਨ। ਇਸ ਗੱਲ ਦਾ ਮਾਣ ਅਹਿੱਲਆ ਬਾਈ ਨੂੰ ਹੀ ਮਿਲਦਾ ਹੈ ਕਿ ਉਸ ਨੇ ਵਧੀਆ ਤੋਂ ਵਧੀਆ ਬੰਦਿਆਂ ਨੂੰ ਚੁਣ ਕੇ ਰਾਜ ਤੋਂ ਬਾਹਰ ਭੇਜਿਆ ਸੀ। ਇਹ ਲੋਕ ਇਕ ਪ੍ਰਕਾਰ ਦੇ ਰਾਜਦੂਤ ਸਨ ਜੋ ਹੋਰ ਰਿਆਸਤਾਂ ਦੇ ਹਾਲਾਤ ਦੀਆਂ ਖ਼ਬਰਾਂ ਅਹਿੱਲਿਆ ਬਾਈ ਨੂੰ ਭੇਜਦੇ ਰਹਿੰਦੇ ਸਨ। ਬਾਹਰਲੀਆਂ ਰਿਆਸਤਾਂ ਤੋਂ ਆਏ ਰਾਜਦੂਤਾਂ ਨਾਲ ਵੀ ਉਸ ਦਾ ਸਲੂਕ ਬਹੁਤ ਚੰਗਾ ਸੀ। ਉਸ ਨੇ ਉਨ੍ਹਾਂ ਨਾਲ ਬੜੇ ਚੰਗੇ ਸੰਬੰਧ ਬਣਾ ਕੇ ਰੱਖੇ ਹੋਏ ਸਨ। ਕਿਸੇ ਕਿਸਮ ਦਾ ਝਗੜਾ ਨਹੀਂ ਸੀ ਹੁੰਦਾ। ਉਹ ਸਾਰੇ ਹੀ ਅਹਿੱਲਿਆ ਬਾਈ ਦੇ ਉੱਚੇ ਤੇ ਸੁੱਚੇ ਜੀਵਨ ਤੋਂ ਪ੍ਰਭਾਵਿਤ ਸਨ, ਅਤੇ ਸਦਾ ਆਪਣੇ ਹਾਕਮਾਂ ਵਲ ਉਸ ਦੀਆਂ ਸਿਫ਼ਤਾਂ ਲਿਖ ਲਿਖ ਕੇ ਭੇਜਦੇ ਰਹਿੰਦੇ ਸਨ।

## ਦਾਨ ਤੇ ਪਰਉਪਕਾਰ

ਸੇਵਾ, ਤਿਆਗ ਤੇ ਪਰਉਪਕਾਰ ਦੀ ਹਿੰਦੂ ਸਭਿਆਚਾਰ ਵਿਚ ਮਹੱਤਵਪੂਰਨ ਥਾਂ ਹੈ। ਪ੍ਰਾਣੀਆਂ ਦੀ ਨਿਸ਼ਕਾਮ ਸੇਵਾ ਕਰਨ ਅਤੇ ਉਨ੍ਹਾਂ ਨੂੰ ਆਪਣੇ ਬਰਾਬਰ ਸਮਝਣ ਨੂੰ ਈਸ਼ਵਰ-ਭਗਤੀ ਦੇ ਤੁਲ ਸਮਝਿਆ ਜਾਂਦਾ ਹੈ। ਅਹਿੱਲਿਆ ਬਾਈ ਦਾ ਜੀਵਨ ਤੇ ਰਾਜ ਸ਼ਕਤੀ ਅਜਿਹੀ ਪੂਜਾ ਨੂੰ ਹੀ ਸਮਰਪਿਤ ਸੀ। ਉਹ ਹਰ ਵੇਲੇ ਦਿੱਤ ਦਾਨ ਦੇ ਕੰਮਾਂ ਵਿਚ ਰੁਝੀ ਰਹਿੰਦੀ ਸੀ। ਦੂਜਿਆਂ ਦੀ ਨਿਸ਼ਕਾਮ ਸੇਵਾ ਉਸ ਦਾ ਸੁਭਾ ਬਣ ਚੁਕਾ ਸੀ। ਉਸ ਦੇ ਦਾਨ ਦੇ ਪਾਤਰ ਕੇਵਲ ਉਹੀ ਲੋਕ ਨਹੀਂ ਸਨ ਜੋ ਉਸ ਦੇ ਰਾਜ ਦੀਆਂ ਹੱਦਾਂ ਦੇ ਅੰਦਰ ਹੀ ਰਹਿੰਦੇ ਸਨ, ਜਾਂ ਉਨ੍ਹਾਂ ਵਿਚੋਂ ਕੁਝ ਥੋੜੇ ਜਿਹੇ ਲੋਕ ਹੀ ਸਨ, ਸਗੋਂ ਉਹ ਕਈ ਥਾਵਾਂ ਉਤੇ ਰਹਿਣ ਵਾਲੇ ਕਈ ਪ੍ਰਕਾਰ ਦੇ ਲੋਕ ਸਨ। ਸਾਰੀ ਦੁਨੀਆਂ ਉਸ ਦਾ ਘਰ ਸੀ ਅਤੇ ਦੁਨੀਆਂ ਦੇ ਵਸਨੀਕ ਉਸ ਦਾ ਪਰਵਾਰ ਸੀ। ਉਸ ਦੇ ਵਿਸ਼ਾਲ ਹਿਰਦੇ

ਵਿਚ ਹਰੇਕ ਲਈ ਥਾਂ ਸੀ। ਉਸ ਦਾ ਹਿਰਦਾ ਪ੍ਰੇਮ ਤੇ ਦਇਆ ਨਾਲ ਮੂੰਹ ਮੂੰਹ ਭਰਿਆ ਹੋਇਆ ਸੀ। ਉਹ ਹਰ ਵੇਲੇ ਦੁਖੀਆਂ ਨੂੰ ਸੁਖੀ ਬਣਾਉਣ ਦੇ ਕੰਮ ਵਿਚ ਜੁਟੀ ਰਹਿੰਦੀ ਸੀ। ਉਹ ਆਪਣੀਆਂ ਜ਼ੁੰਮੇਵਾਰੀਆਂ ਨੂੰ ਬੜੀ ਯੋਗਤਾ ਤੇ ਲਗਨ ਨਾਲ ਨਿਭਾਉਂਦੀ ਸੀ, ਅਤੇ ਠੀਕ ਅਰਥਾਂ ਵਿਚ ਇਕ ਕਰਮ ਯੋਗੀ ਸੀ।

ਉਸ ਨੇ ਲੋਕਾਂ ਦੀ ਸੇਵਾ ਹਿਤ ਦਿੱਤ ਦਾਨ, ਵਿਕਾਸ ਤੇ ਉਸਾਰੀ ਦੇ ਜੋ ਕੰਮ ਕੀਤੇ ਹਨ ਉਨ੍ਹਾਂ ਦੇ ਪੂਰੇ ਵੇਰਵਿਆਂ ਦਾ ਉੱਲੇਖ ਨਹੀਂ ਮਿਲਦਾ। ਅਸਲ ਵਿਚ ਉਸ ਦੇ ਕੰਮ ਅਣਗਿਣਤ ਅਤੇ ਸਾਰੇ ਦੇਸ਼ ਵਿਚ ਫੈਲੇ ਹੋਏ ਹਨ। ਇਹ ਉਸ ਦੀ ਵਡਿਆਈ ਸੀ ਕਿ ਉਸ ਨੇ ਆਪਣੇ ਅਜਿਹੇ ਕੰਮਾਂ ਦਾ ਹਿਸਾਬ ਰਖਣਾ ਜ਼ਰੂਰੀ ਨਹੀਂ ਸਮਝਿਆ। ਉਸ ਨੇ ਕਦੀ ਵੀ ਪਰਚਾਰ, ਅਸਰ ਰਸੂਖ ਤੇ ਲੋਕ ਪ੍ਰਿਯਤਾ ਦੀ ਪਰਵਾਹ ਨਹੀਂ ਕੀਤੀ। ਉਹ ਨਿਸ਼ਕਾਮ ਕਰਮ ਦੀ ਇਕ ਅਤੀ ਉੱਤਮ ਮਿਸਾਲ ਸੀ।

ਉਹ ਕਿਸੇ ਨੂੰ ਦੁਖੀ ਤੇ ਭੁੱਖਿਆਂ ਨਹੀਂ ਦੇਖ ਸਕਦੀ ਸੀ। ਆਮ ਲੋਕਾਂ ਦੀ ਭਲਾਈ ਲਈ ਉਸ ਨੇ ਦਾਨ ਤੇ ਸੇਵਾ ਦੀ ਭਾਵਨਾ ਨੂੰ ਬੜ੍ਹਾਵਾ ਦੇਣ ਲਈ ਬੜਾ ਕੁਝ ਕੀਤਾ। ਗ਼ਰੀਬਾਂ ਤੇ ਦੁਖੀਆਂ ਦੀ ਅੰਨ ਪਾਣੀ, ਕਪੜੇ ਅਤੇ ਪੈਸੇ ਨਾਲ ਸਹਾਇਤਾ ਕਰਨੀ ਉਸ ਦਾ ਨਿਤਾਪ੍ਰਤ ਕਰਮ ਸੀ। ਜੋ ਕੋਈ ਵੀ ਉਸ ਦੇ ਕੋਲ ਆਸ ਲੈ ਕੇ ਆਇਆ ਖ਼ਾਲੀ ਨਹੀਂ ਮੁੜਿਆ। ਤਿਉਹਾਰਾਂ ਉਤੇ ਉਹ ਗ਼ਰੀਬ ਗ਼ੁਰਬੇ ਵਿਚ ਮਿਠਾਈਆਂ ਵੰਡਿਆ ਕਰਦੀ ਸੀ। ਉਸ ਨੇ ਮਹੇਸ਼ਵਰ, ਕੋਹਲਾ-ਪੁਰ, ਚਿਚਵੜ, ਕਰਨਾਟਕ ਤੇ ਹੋਰ ਥਾਵਾਂ ਉਤੇ ਗ਼ਰੀਬਾਂ ਦੀ ਸਹਾਇਤਾ ਲਈ ਵਿਸ਼ੇਸ਼ ਪ੍ਰਬੰਧ ਕੀਤੇ ਹੋਏ ਸਨ।

ਨਰਬਦਾ ਤੇ ਕਸ਼ਿਮਰਾ ਨਦੀਆਂ ਦੇ ਸੋਮਿਆਂ ਅਤੇ ਦੇਸ ਦੇ ਹੋਰ ਅਨੇਕਾਂ ਤੀਰਥਾਂ ਉਤੇ, ਅਹਿੱਲਿਆ ਬਾਈ ਨੇ ਖੁਲ੍ਹੇ ਲੰਗਰ ਤੇ ਦਾਨ ਘਰ ਜਾਰੀ ਕੀਤੇ ਹੋਏ ਸਨ। ਏਥੇ ਵਿਰਕਤਾਂ, ਗ਼ਰੀਬਾਂ ਤੇ ਆਤਰਾਂ ਨੂੰ ਰੋਟੀ, ਕਪੜੇ, ਕੰਬਲਾਂ ਤੇ ਪੈਸੇ ਦੀ ਸ਼ਕਲ ਵਿਚ ਸਹਾਇਤਾ ਮਿਲਦੀ ਸੀ। ਕਿਸੇ ਇਕ ਥਾਂ ਉਤੇ ਅਜਿਹੀਆਂ ਸੰਸਥਾਵਾਂ ਦਾ ਕੋਈ ਲੇਖ-ਪ੍ਰਮਾਣ ਨਹੀਂ ਮਿਲਦਾ, ਪਰ ਇਹ ਪੱਕੀ ਗੱਲ ਹੈ ਕਿ ਇਹ ਲੇਖ-ਪ੍ਰਮਾਣ ਸ੍ਰੀ ਬਦਰੀ ਕੇਦਾਰ, ਰਾਮੇਸ਼ਵਰਮ, ਜਗਨ ਨਾਥ ਪੁਰੀ, ਦਵਾਰਕਾ, ਅਮਰਕੰਟਕ ਮੈਥਨ, ਮਹੇਸ਼ਵਰ, ਬ੍ਰਿੰਦਾਬਨ,

ਸੂਲਾਪੇਸ਼ਵਰ, ਹੰਡੀਆ, ਉੱਜੈਨ, ਪੁਸ਼ਕਰ, ਪੰਧਰਪੁਰ, ਚਿੰਚਵੜ ਤੇ ਚਿਖਲਦਾ ਦੇ ਸਥਾਨਾਂ ਤੇ ਮੌਜੂਦ ਸਨ। ਆਲਮਪੁਰ, ਦੇਵਪ੍ਰਯਾਗ ਰਾਜਾਪੁਰ ਆਦਿ ਵਿਖੇ ਖੁਲ੍ਹੇ ਲੰਗਰਾਂ ਦੀ ਹੋਂਦ ਵੀ ਸਿੱਧ ਹੋ ਗਈ ਹੈ। ਪੀਸਰਪੁਰ, ਪਰਸ਼ੁਰਾਮ ਖੇਤਰ, ਪਾਰਲੀ, ਸ੍ਰੀਕਾਲੀਹਸਤੀ ਤੇ ਟੰਕੀ ਦੇ ਸਥਾਨਾਂ ਉਤੇ ਮਾਇਕ ਸਹਾਇਤਾ ਦੇਣ ਦਾ ਪ੍ਰਬੰਧ ਵੀ ਮੌਜੂਦ ਸੀ। ਸੂਲਮੇਸ਼ਵਰ ਜਾਣ ਵਾਲੇ ਹਰ ਸਾਧੂ ਤੇ ਯਾਤਰੀ ਨੂੰ ਇਕ ਕੰਬਲ ਤੇ ਇਕ ਪਿੱਤਲ ਦਾ ਭਾਂਡਾ ਦਿੱਤਾ ਜਾਂਦਾ, ਸੀ।

ਅਹਿੱਲਿਆ ਬਾਈ ਬ੍ਰਾਹਮਣਾਂ ਦਾ ਵਿਸ਼ੇਸ਼ ਸਨਮਾਨ ਕਰਦੀ ਸੀ। ਉਹ ਹਰ ਰੋਜ਼ ਉਨ੍ਹਾਂ ਨੂੰ ਰਜਵਾਂ ਦਾਨ ਦਿਆ ਕਰਦੀ ਸੀ। ਦਾਨ ਵੰਡਣ ਸਮੇਂ ਵੇਦਾਂ ਤੇ ਸ਼ਾਸਤ੍ਰਾਂ ਦੇ ਆਚਾਰੀਆਂ ਅਤੇ ਸ਼ਾਸਤ੍ਰ-ਵਿਧੀਆਂ ਨੂੰ ਚੰਗੀ ਤਰ੍ਹਾਂ ਜਾਣਨ ਵਾਲਿਆਂ ਦਾ ਵਿਸ਼ੇਸ਼ ਖ਼ਿਆਲ ਰਖਿਆ ਜਾਂਦਾ ਸੀ। ਉਨ੍ਹਾਂ ਨੂੰ ਸ਼ਾਹੀ ਸਰਪ੍ਰਸਤੀ, ਮਾਣ, ਧਨ ਆਦਿ ਹਰ ਚੀਜ਼ ਦਿਤੀ ਜਾਂਦੀ ਸੀ। ਇਸੇ ਲਈ ਉਸ ਦੇ ਰਾਜ ਵਿਚ ਧਾਰਮਕ ਸਮਾਗਮਾਂ ਤੇ ਰੀਤਾਂ ਦੀ ਭਰਮਾਰ ਰਹਿੰਦੀ ਸੀ। ਮਹੇਸ਼ਵਰ ਵਿਚ, ਹੋਰ ਕਈ ਤੀਰਥਾਂ ਵਾਂਗ, ਹਜ਼ਾਰਾਂ ਬ੍ਰਾਹਮਣ ਅਨੇਕਾਂ ਧਾਰਮਕ ਵਿਵਹਾਰਾਂ ਵਿਚ ਜੁੱਟੇ ਰਹਿੰਦੇ ਸਨ। ਮਹੇਸ਼ਵਰ ਵਿਚ ਪੁਰਾਣਾਂ ਦੇ ਪਾਠ ਤੇ ਕੀਰਤਨ ਦਾ ਪ੍ਰਵਾਹ ਨਿਰੰਤਰ ਚਲਦਾ ਰਹਿੰਦਾ ਸੀ। ਉਹ ਬ੍ਰਾਹਮਣਾਂ ਨੂੰ ਜ਼ਮੀਨਾਂ, ਘਰ ਅਤੇ ਕਈ ਵਾਰੀ ਪਿੰਡ ਤਕ ਦਾਨ ਵਿਚ ਦੇ ਦੇਂਦੀ ਸੀ ਅਤੇ ਫਿਰ ਸਰਕਾਰੀ ਮੁਹਰ ਲਗਾ ਕੇ ਉਨ੍ਹਾਂ ਦੇ ਮੌਰੂਸੀ ਹੱਕ ਪੱਕੇ ਕਰ ਦੇਂਦੀ ਸੀ।

ਸਾਵਣ ਦੇ ਮਹੀਨੇ ਵਿਚ ਧਾਰਮਕ ਕਿਰਿਆ ਤੇਜ਼ ਹੋ ਜਾਂਦੀ ਸੀ। ਮਹੇਸ਼ਵਰ ਵਿਚ ਨਿਯੁਕਤ ਹੋਏ, ਪੂਨੇ ਦੇ ਇਕ ਵਕੀਲ ਨੇ ਆਪਣੀਆਂ ਚਿੱਠੀਆਂ ਵਿਚ ਇਸ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ: "......ਸਾਵਣ ਦਾ ਉਤਸਵ ਪੂਰੇ ਜੋਬਨ ਉਤੇ ਹੈ। ਢਾਈ ਤਿੰਨ ਹਜ਼ਾਰ ਬ੍ਰਾਹਮਣਾਂ ਨੂੰ ਰੋਜ਼ ਭੋਜਨ ਖਲਾਇਆ ਜਾਂਦਾ ਹੈ। ਤਿੰਨ ਸੌ ਬ੍ਰਾਹਮਣ ਧਾਰਮਕ ਰੀਤਾਂ ਵਿਚ ਰੁਝੇ ਹੋਏ ਹਨ, ਸੌ ਸ਼ਿਵਾਂ ਦੀਆਂ ਰੱਖਾਂ ਤਿਆਰ ਕਰ ਰਹੇ ਹਨ, ਡੇਢ ਸੌ ਸ਼ਿਵਾਂ ਦਾ ਨਾਂ ਜਪ ਰਹੇ ਹਨ, ਸੌ ਸੂਰਜ ਦੀ ਪੂਜਾ ਕਰ ਰਹੇ ਅਤੇ ਕਈ ਸੌ ਹੋਰ ਵਿਭਿੰਨ ਧਾਰਮਕ ਕਿਰਿਆਵਾਂ ਵਿਚ ਲੀਨ ਹਨ। ਰੋਟੀ ਤੇ ਪੈਸੇ ਦੇ ਇਲਾਵਾ ਉਨ੍ਹਾਂ ਨੂੰ ਹੋਰ ਵੀ ਬੜਾ ਕੁਝ ਦਿਤਾ ਜਾਂਦਾ ਹੈ......" ਉਸ ਨੇ ਇਕ ਹੋਰ ਚਿੱਠੀ ਵਿਚ ਲਿਖਿਆ ਹੈ: "ਸੂਰਜ ਗ੍ਰਹਿਣ ਦੇ ਅਵਸਰ ਉਤੇ, ਉਸ ਨੇ ਅਨਾਜ ਤੇ ਸੋਨੇ ਦੇ ਇਲਾਵਾ ਇਕ ਲੱਖ

ਰੁਪਿਆ ਦਾਨ ਕੀਤਾ ਹੈ। ਉਸ ਨੇ ਇਕ ਹਾਥੀ ਵੀ ਮਨਸਿਆ ਹੈ," ਕਈ ਵਾਰ ਉਸ ਨੂੰ ਕੁਰਖੇਤਰ ਵਿਚ ਸੋਨੇ ਤੇ ਚਾਂਦੀ ਵਿਚ ਤੋਲਿਆ ਗਿਆ ਸੀ ਅਤੇ ਬ੍ਰਾਹਮਣਾਂ ਨੂੰ ਕੀਮਤੀ ਧਾਤਾਂ ਦਾਨ ਵਿਚ ਦਿਤੀਆਂ ਗਈਆਂ ਸਨ।

ਨਰਬਦਾ ਦੇ ਦਵਾਲੇ ਘੁੰਮਣਾ ਉਦੋਂ ਵੀ ਤੇ ਹੁਣ ਵੀ ਬੜਾ ਪਵਿੱਤਰ ਸਮਝਿਆ ਜਾਂਦਾ ਹੈ। ਇਸ ਨੂੰ 'ਨਰਬਦਾ ਪਰਿਕਰਮਾ' ਕਿਹਾ ਜਾਂਦਾ ਹੈ। ਹੁਣ ਤੀਕ ਇਸਤ੍ਰੀ ਪੁਰਸ਼ ਵਹੀਰਾਂ ਬੰਨ੍ਹ ਕੇ ਉਥੇ ਜਾਂਦੇ ਹਨ। ਅਹਿੱਲਿਆ ਬਾਈ ਨੇ ਰਾਹ ਵਿਚ ਕਈ ਥਾਵਾਂ ਉਤੇ ਲੰਗਰ ਦਾ ਪ੍ਰਬੰਧ ਕੀਤਾ ਹੋਇਆ ਸੀ। ਉਸ ਨੇ ਕਈ ਸਰਾਵਾਂ, ਲੰਗਰ, ਤੱਟ-ਥੜੇ ਤੇ ਰਸਦ-ਘਰ ਬਣਵਾਏ ਹੋਏ ਸਨ। ਉਨ੍ਹਾਂ ਵਿਚੋਂ ਕੁਝ ਅਜੇ ਤੀਕ ਘਣੇ ਜੰਗਲਾਂ ਵਿਚ ਮੌਜੂਦ ਹਨ। ਇਨ੍ਹਾਂ ਦਾ ਯਾਤਰੀਆਂ ਨੂੰ, ਵਿਸ਼ੇਸ਼ ਕਰ ਕੇ ਉਨ੍ਹਾਂ ਦਿਨਾਂ ਵਿਚ ਬੜਾ ਸੁਖ ਤੇ ਆਰਾਮ ਸੀ।

ਉਤਸਵਾਂ ਤੇ ਹੋਰ ਮਹੱਤਵਪੂਰਣ ਸਮਾਗਮਾਂ ਉਤੇ, ਉਹ ਥਾਂ ਥਾਂ ਦਾਨ ਵੰਡਦੀ ਤੀਰਥ ਯਾਤਰਾ ਤੇ ਜਾਇਆ ਕਰਦੀ ਸੀ। ਧਾਰਮਕ ਮਹੱਤਤਾ ਵਾਲੇ ਦਿਨਾਂ ਉਤੇ ਵਿਸ਼ੇਸ਼ ਕਰ ਕੇ ਗ੍ਰਹਿਣ ਦੇ ਮੌਕੇ ਉਤੇ, ਉਹ ਬ੍ਰਾਹਮਣਾਂ ਨੂੰ ਤੇ ਗ਼ਰੀਬਾਂ ਨੂੰ ਅੰਨ, ਅਨਾਜ, ਬਸਤਰ, ਘੋੜੇ, ਹਾਥੀ ਤੇ ਗਾਵਾਂ ਦੇ ਇਲਾਵਾ, ਹਜ਼ਾਰਾਂ ਰੁਪਏ ਦਾਨ ਵਿਚ ਦਿਆ ਕਰਦੀ ਸੀ। ਉਹ ਗੁਪਤ-ਦਾਨ ਵੀ ਬੜਾ ਕਰਦੀ ਸੀ। ਦੇਸ ਵਿਚ ਕਈ ਤੀਰਥਾਂ ਉਤੇ ਉਸ ਨੇ ਮੰਦਰਾਂ ਦੀਆਂ ਮੂਰਤੀਆਂ ਲਈ ਬਸਤਰਾਂ ਤੇ ਭੂਖਣਾਂ ਦੇ ਪੱਕੇ ਪ੍ਰਬੰਧ ਕੀਤੇ ਹੋਏ ਸਨ, ਅਤੇ ਪੂਜਾ ਤੇ ਦੀਪਮਾਲਾ ਲਈ ਲੋੜੀਂਦੀ ਹਰ ਪ੍ਰਕਾਰ ਦੀ ਸਾਮਗ੍ਰੀ ਦਾ ਇੰਤਜ਼ਾਮ ਵੀ ਕੀਤਾ ਹੋਇਆ ਸੀ। ਏਸੇ ਤਰ੍ਹਾਂ ਬ੍ਰਾਹਮਣਾਂ ਨੂੰ ਦੇਣ ਲਈ ਖ਼ੁਰਾਕ ਤੇ ਪੈਸੇ ਦਾ ਪ੍ਰਬੰਧ ਵੀ ਕੀਤਾ ਹੋਇਆ ਸੀ।

ਮਹਾਸ਼ਿਵਰਾਤ੍ਰੀ ਵਰਗੇ ਉਤਸਵਾਂ ਲਈ ਉਸ ਨੇ ਗੰਗੋਤ੍ਰੀ ਤੋਂ ਪੂਜਾ ਤੇ ਮੂਰਤੀ ਇਸ਼ਨਾਨ ਲਈ ਗੰਗਾ-ਜਲ ਮੰਗਵਾਉਣ ਦਾ ਪ੍ਰਬੰਧ ਵੀ ਕੀਤਾ ਹੋਇਆ ਸੀ। ਉਪਲਭਦ ਲਿਖਤਾਂ ਤੋਂ ਪਤਾ ਲਗਦਾ ਹੈ ਕਿ ਉਸ ਨੇ ਇਨ੍ਹਾਂ ਤੀਰਥਾਂ ਲਈ ਵੀ ਅਜਿਹਾ ਪ੍ਰਬੰਧ ਕਰ ਰਖਿਆ ਸੀ: ਸ੍ਰੀ ਬਦਰੀ ਕੇਦਾਰ, ਰਾਮੇਸ਼ਵਰਮ ਦਵਾਰਕਾ, ਕਾਸ਼ੀ, ਓਮਕਰੇਸ਼ਵਰ, ਉੱਜੈਨੀ, ਮਲਿਕਾਰਜੁਨ, ਜਨਾਰਧਨ, ਵਾਸੁਦੇਵ, ਪਦਯਨਾਥ, ਅਭਿਸ਼ਯਾਨ, ਅਨੰਤਸ਼ਾਯਨ, ਬਾਲਾਜੀਗਿਰੀ, ਗੋਕਰਨ, ਮਹਾਬਲੇਸ਼ਵਰ ਮਹਾਦੇਵ, ਅਵੰਧਯਾ, ਜਗਨ ਨਾਥ, ਪਾਰਲੀ, ਬੈਜਨਾਥ, ਤ੍ਰਿੰਬਕੇਸ਼ਵਰ ਰਾਮ

ਪੰਚਵਟੀ ਜੋ ਨਾਸਿਕ ਦੇ ਲਾਗੇ ਹੈ, ਮਾਤ੍ਰੀਗਯਾ ਸਿੱਧੇਸ਼ਵਰ, ਭੀਮਸ਼ੰਕਰ, ਪੰਧਰਪੁਰ ਏਕਲਿੰਗਜੀ ਮਹਾਦੇਵ, ਕਪਿਲਮੁਨੀ, ਕੇਦਾਰੇਸ਼ਵਰ, ਸੋਮਨਾਥ, ਨਾਥਦਵਾਰਾ, ਸ੍ਰੀ ਵ੍ਰਿਧਿੱਧੇਸ਼ਵਰ ਮਹਾਦੇਵ, ਧ੍ਰਸ਼ਨੇਸ਼ਵਰ, ਲੋਟੇਸ਼ਵਰ, ਜੇਜੂਰੀ, ਸ੍ਰੀ ਝਾਰ-ਖੰਡੀ ਆਦਿ ।

ਉਨ੍ਹਾਂ ਦਿਨਾਂ ਵਿਚ ਆਵਾਜਾਈ ਦੇ ਸਾਧਨ ਅਜ ਜਿਤਨੇ ਸੌਖੇ ਤੇ ਸੁਖਦਾਇਕ ਨਹੀਂ ਸਨ । ਸ਼ਾਹਰਾਹ ਘਣੇ ਜੰਗਲਾਂ ਵਿਚੋਂ ਲੰਘਦੇ ਸਨ । ਖੂਨੀ ਜਾਨਵਰਾਂ ਚੋਰਾਂ ਤੇ ਡਾਕੂਆਂ ਦੀ ਭਰਮਾਰ ਹੁੰਦੀ ਸੀ । ਅਹਿੱਲਿਆ ਬਾਈ ਨੇ ਕਈ ਸ਼ਾਹਰਾਹਾਂ ਦੇ ਦੁਪਾਸੀ ਘਾਹ ਮਦਾਨ, ਘਣੇ ਛਾਂ ਦਾਰ ਬ੍ਰਿਛ, ਬਾਗ ਤੇ ਅੰਬਾਂ ਦੇ ਝੁੰਡ ਲਗਵਾਏ ਸਨ । ਉਸ ਨੇ ਕਈ ਸਰਾਵਾਂ ਬਣਵਾਈਆਂ ਅਤੇ ਖੂਹ ਤੇ ਤਲਾਅ ਖੁਦਵਾਏ ਸਨ । ਉਸ ਨੇ ਨਾ ਕੇਵਲ ਆਪਣੇ ਰਾਜ ਵਿਚ ਹੀ, ਸਗੋਂ ਸਾਰੇ ਦੇਸ ਵਿਚ ਹੀ ਦਰਿਆਵਾਂ ਉਤੇ ਪੱਕੇ ਘਾਟ ਬਣਵਾ ਦਿਤੇ ਸਨ । ਹਰ ਥਾਂ ਲੋਕੀਂ ਇਨ੍ਹਾਂ ਸਹੂਲਤਾਂ ਤੋਂ ਲਾਭ ਉਠਾਉਂਦੇ ਸਨ । ਉਸ ਵਲੋਂ ਆਮ ਲੋਕਾਂ ਦੀ ਵਰਤੋਂ ਲਈ ਬਣਵਾਏ ਗਏ ਮੰਦਰਾਂ, ਸਰਾਵਾਂ, ਸੜਕਾਂ ਤੇ ਤਲਾਵਾਂ ਦਾ ਕੋਈ ਸ਼ੁਮਾਰ ਨਹੀਂ ਸੀ । ਦੇਸ ਦੇ ਤਾਣੇ ਪੇਟੇ ਵਿਚ ਉਸ ਨੇ ਤੀਰਥਾਂ ਉਤੇ ਰੋਟੀ ਕਪੜੇ ਦੀ ਵੰਡ ਲਈ ਦਾਨ-ਕੇਂਦਰ ਖੋਲ੍ਹੇ ਹੋਏ ਸਨ । ਸਨ 1818 ਈਸਵੀ ਵਿਚ, ਜਦੋਂ ਕਪਤਾਨ ਸਟੂਅਰਟ ਹਿਮਾਲੀਆ ਪਰਬਤ ਦੀ ਯਾਤਰਾ ਲਈ ਗਿਆ ਉਸ ਨੇ ਇਕ ਉਜਾੜ ਤੇ ਦੁਟਗਮ ਚੋਟੀ ਉਤੇ, ਅਹਿੱਲਿਆ ਬਾਈ ਦੀ ਬਣਾਈ ਹੋਈ ਇਕ ਧਰਮਸਾਲਾ ਦੇਖੀ ਜੋ ਕੇਦਾਰਨਾਥ ਦੇ ਰਾਹ ਵਿਚ ਆਉਂਦੀ ਸੀ ।

ਅਹਿੱਲਿਆ ਬਾਈ ਹੋਰ ਧਰਮਾਂ ਵਲ ਬੜੀ ਸਹਿਨਸ਼ੀਲ ਸੀ । ਉਹ ਮਸਜਿਦਾਂ ਅਤੇ ਵਲੀਆਂ ਤੇ ਦਰਵੇਸ਼ਾਂ ਦੇ ਮਕਬਰਿਆਂ ਨੂੰ ਠੀਕ ਹਾਲਤ ਵਿਚ ਰੱਖਣ ਲਈ ਮਾਲੀ ਸਹਾਇਤਾ ਦੇਂਦੀ ਸੀ । ਉਸ ਨੇ ਮੌਲਵੀਆਂ, ਫ਼ਕੀਰਾਂ ਤੇ ਮਸਜਿਦਾਂ ਦੇ ਨਾਂ ਜਾਗੀਰਾਂ ਲਵਾਈਆਂ ਹੋਈਆਂ ਸਨ । ਹੋਲਕਰਾਂ ਦੇ ਜਿੱਤੇ ਹੋਏ ਇਲਾਕਿਆਂ ਵਿਚਲੀਆਂ ਮਸੀਤਾਂ ਦੀ ਪੂਰੀ ਹਿਫ਼ਾਜ਼ਤ ਕੀਤੀ ਅਤੇ ਉਨ੍ਹਾਂ ਵਿਚ ਕੁਝ ਦੀ ਬਾਕਾਇਦਾ ਮੁਰੰਮਤ ਕਰਵਾਈ ਜਾਂਦੀ ਸੀ । ਉਹ ਕੁਝ ਖ਼ਾਸ ਫ਼ਕੀਰਾਂ ਤੇ ਮਸਜਿਦਾਂ ਨੂੰ ਬਾਕਾਇਦਾ ਵਜ਼ੀਫ਼ੇ ਦੇਂਦੀ ਸੀ । ਉਸ ਦੀ ਦਰਿਆ-ਦਿਲੀ ਨੇ ਉਸ ਦੀ ਮੁਸਲਮਾਨ ਰਿਆਇਆ ਨੂੰ ਸੱਚੀ ਖ਼ੁਸ਼ੀ ਦਿਤੀ ਸੀ ।

ਕੀ ਪੰਛੀ ਤੇ ਪਸ਼ੂ ਅਤੇ ਕੀ ਮਨੁੱਖ ਦੋਵੇਂ ਹੀ ਉਸ ਦੀ ਦਇਆ ਤੇ ਸਨੇਹ ਦੀ ਠੰਢੀ ਛਾਂ ਮਾਣਦੇ ਸਨ। ਉਹ ਗਾਂ ਦਾ ਤਾਂ ਵਿਸ਼ੇਸ਼ ਸਨਮਾਨ ਕਰਦੀ ਸੀ। ਉਸ ਦੀ ਰਿਆਸਤ ਵਿਚ, ਜਾਨਵਰਾਂ ਨੂੰ ਬਾਕਾਇਦਾ ਤੌਰ ਤੇ ਘਾਹ-ਪੱਠਾ ਤੇ ਦਾਣਾ ਚਾਰਿਆ ਜਾਂਦਾ ਸੀ। ਜੰਗਲਾਂ ਤੇ ਪਿੰਡਾਂ ਦੇ ਬਾਹਰਵਾਰ ਚਰਾਗਾਹਾਂ ਤੇ ਟੋਭੇ ਬਣੇ ਹੋਏ ਸਨ। ਪੰਛੀਆਂ ਤੇ ਜਾਨਵਰਾਂ ਲਈ ਕਈ ਖੜੀਆਂ ਫ਼ਸਲਾਂ ਤੇ ਭੜੋਲੇ ਖ਼ਰੀਦ ਲਏ ਜਾਂਦੇ ਸਨ। ਹਰ ਰੋਜ਼ ਕੀੜੀਆਂ ਨੂੰ ਆਟਾ ਪਾਇਆ ਜਾਂਦਾ ਸੀ ਅਤੇ ਮਛੀਆਂ ਨੂੰ ਆਟੇ ਦੀਆਂ ਗੋਲੀਆਂ ਸੁੱਟੀਆਂ ਜਾਂਦੀਆਂ ਸਨ। ਉਹ ਜਾਨਵਰਾਂ ਦੀ ਹਿਫ਼ਾਜ਼ਤ ਉਤੇ ਚੋਖਾ ਪੈਸਾ ਖ਼ਰਚ ਕਰਦੀ ਸੀ, ਅਤੇ ਇਸ ਕੰਮ ਲਈ ਉਸ ਨੇ ਵਿਸ਼ੇਸ਼ ਕਰਮਚਾਰੀ ਰਖੇ ਹੋਏ ਸਨ।

ਅਹਿੱਲਿਆ ਬਾਈ ਦੀਆਂ ਦਇਆ ਦਾਨ ਵਾਲੀਆਂ ਸੰਸਥਾਵਾਂ ਸਾਰੇ ਦੇਸ ਵਿਚ ਫੈਲੀਆਂ ਹੋਈਆਂ ਸਨ, ਅਤੇ ਉਨ੍ਹਾਂ ਨੂੰ ਵਰਤਣ ਉਤੇ ਕੁਝ ਵੀ ਖ਼ਰਚ ਨਹੀਂ ਸੀ ਕਰਨਾ ਪੈਂਦਾ। ਇਨ੍ਹਾਂ ਦੀ ਹੋਂਦ ਦਾ ਅਹਿੱਲਿਆ ਬਾਈ ਨੇ ਨਿੱਜੀ ਪਰਚਾਰ ਨਾਲ ਕੋਈ ਸੰਬੰਧ ਨਹੀਂ ਸੀ। ਇਨ੍ਹਾਂ ਦਾ ਸਭ ਤੋਂ ਵਡਾ ਮਹੱਤਵਪੂਰਨ ਲੱਛਣ ਇਹ ਸੀ ਕਿ ਉਨ੍ਹਾਂ ਨੂੰ ਕਿਸੇ ਤਰ੍ਹਾਂ ਵੀ ਰਾਜ ਨਾਲ ਬੰਨ੍ਹ ਕੇ ਨਹੀਂ ਸੀ ਰਖਿਆ ਹੁੰਦਾ। ਉਹ ਜਾਣਦੀ ਸੀ ਕਿ ਹਕੂਮਤਾਂ ਤੇ ਹਾਕਮ ਬਦਲਦੇ ਰਹਿੰਦੇ ਹਨ, ਅਤੇ ਜੇ ਪਰਉਪਕਾਰੀ ਸੰਸਥਾਵਾਂ ਨੂੰ ਉਨ੍ਹਾਂ ਉਤੇ ਨਿਰਭਰ ਰਖਿਆ ਗਿਆ ਤਾਂ ਉਨ੍ਹਾਂ ਦੇ ਬਦਲਣ ਦਾ ਇਨ੍ਹਾਂ ਉਤੇ ਵੀ ਅਵੱਸ਼ ਪ੍ਰਭਾਵ ਪਵੇਗਾ। ਇਸ ਲਈ ਉਨ੍ਹਾਂ ਦੀ ਪੱਕੀ ਤੇ ਸੁਤੰਤਰ ਹੋਂਦ ਲਈ ਉਸ ਨੇ ਬੜਾ ਵਧੀਆ ਪ੍ਰਬੰਧ ਕੀਤਾ ਹੋਇਆ ਸੀ। ਉਨ੍ਹਾਂ ਨੂੰ ਮਾਇਕ ਤੌਰ ਤੇ ਸੁਤੰਤਰ ਕਰ ਕੇ ਉਸ ਨੇ ਉਨ੍ਹਾਂ ਨੂੰ ਸੱਚੇ ਅਰਥਾਂ ਵਿਚ ਸੁਤੰਤਰ ਬਣਾਇਆ ਹੋਇਆ ਸੀ। ਉਸ ਨੇ ਹਰ ਥਾਂ ਇਕ ਪੱਕਾ ਪ੍ਰਬੰਧਕ ਨਿਯੁਕਤ ਕੀਤਾ ਹੋਇਆ ਸੀ ਜਿਸ ਦੇ ਜ਼ੁਮੇਂ ਇਨ੍ਹਾਂ ਸੰਸਥਾਵਾਂ ਦੀ ਦੇਖ ਭਾਲ ਹੁੰਦੀ ਸੀ। ਇਹ ਪ੍ਰਬੰਧ ਜੱਦੀ ਹੋਣ ਦੇ ਕਾਰਨ ਪੁਸ਼ਤੋ ਪੁਸ਼ਤ ਚਲਦਾ ਰਹਿੰਦਾ ਸੀ। ਸ੍ਵੈ-ਆਸ਼ਰਿਤ ਹੋਣ ਦੇ ਕਾਰਨ ਇਨ੍ਹਾਂ ਨੂੰ ਮਾਇਕੀ ਜਾਂ ਪ੍ਰਬੰਧਕੀ ਸਹਾਇਤਾ ਲਈ ਸਰਕਾਰ ਵਲ ਵੇਖਣ ਦੀ ਲੋੜ ਨਹੀਂ ਸੀ ਪੈਂਦੀ।

ਇਸ ਪ੍ਰਕਾਰ ਦੇ ਪ੍ਰਬੰਧ ਦਾ ਸਭ ਤੋਂ ਵਡਾ ਲਾਭ ਇਹ ਸੀ ਕਿ ਇਹ ਸੰਸਥਾਵਾਂ ਬੜੇ ਸਥਿਰ ਤੇ ਸਹਿਜ ਰੂਪ ਵਿਚ ਚਲਦੀਆਂ ਰਹਿੰਦੀਆਂ ਸਨ। ਰਾਜ ਤੋਂ ਸੁਤੰਤਰ ਹੋਣ ਕਰ ਕੇ ਨਾ ਹੀ ਇਹ ਰਾਜ ਉਤੇ ਭਾਰ ਹੁੰਦੀਆਂ ਸਨ

ਅਤੇ ਨਾ ਹੀ ਰਾਜ ਇਨ੍ਹਾਂ ਦੇ ਸੰਚਾਲਨ ਵਿਚ ਕੋਈ ਵਿਘਨ ਪਾ ਸਕਦਾ ਸੀ। ਨਾ ਹੀ ਸਰਕਾਰ ਵਲੋਂ ਇਨ੍ਹਾਂ ਦੇ ਬੰਦ ਹੋ ਜਾਣ ਦੀ ਕੋਈ ਸੰਭਾਵਨਾ ਰਹਿੰਦੀ। ਇਸ ਦੂਰਦਰਸ਼ੀ ਪ੍ਰਬੰਧ ਦਾ ਸਿੱਟਾ ਇਹ ਸੀ ਕਿ ਰਾਜ ਤੇ ਦੇਸ ਵਿਚ ਵਾਪਰਦੀਆਂ, ਅਨੇਕਾਂ ਤਬਦੀਲੀਆਂ ਦੇ ਬਾਵਜੂਦ, ਇਹ ਸੰਸਥਾਵਾਂ ਅਜੇ ਤੀਕ ਬਾਕਾਇਦਾ ਚਲਦੀਆਂ ਆ ਰਹੀਆਂ ਹਨ। ਉਸ ਨੇ ਇਨ੍ਹਾਂ ਕੰਮਾਂ ਲਈ ਜੋ ਧਨ ਟੁੱਕਿਆ ਹੋਇਆ ਸੀ, ਉਸੇ ਨਾਲ ਕਈ ਮੰਦਰਾਂ ਵਿਚ ਬਾਕਾਇਦਾ ਪੂਜਾ ਹੋ ਰਹੀ ਹੈ, ਤੀਰਥਾਂ ਉਤੇ ਸਮੇਂ ਸਿਰ ਗੰਗਾ ਜਲ ਪਹੁੰਚ ਰਿਹਾ ਹੈ, ਧਰਮਸਾਲਾਂ ਕੰਮ ਕਰ ਰਹੀਆਂ ਹਨ ਅਤੇ ਲੰਗਰ ਚਲ ਰਹੇ ਹਨ। ਜੇ ਇਹ ਸਾਰਾ ਪ੍ਰਬੰਧ ਰਾਜ ਦੇ ਅਧੀਨ ਹੁੰਦਾ, ਤਾਂ ਇਹ ਕਦੋਂ ਦਾ ਠੱਪ ਹੋ ਚੁਕਾ ਹੁੰਦਾ। ਇਸ ਤੋਂ ਅਹਿੱਲਿਆ ਬਾਈ ਦੀ ਸਿਆਣਪ, ਦੂਰ-ਦਰਸ਼ਤਾ ਅਤੇ ਡੂੰਘੀ ਸਭ ਬੂਝ ਪਤਾ ਚਲਦਾ ਹੈ, ਕਿਉਂਕਿ ਉਸ ਨੇ ਇਨ੍ਹਾਂ ਸੰਸਥਾਵਾਂ ਨੂੰ ਸਵੈ-ਆਸ਼ਰਿਤ ਤੇ ਸੁਤੰਤਰ ਬਣਾ ਕੇ ਸਦਾ ਲਈ ਆਪਣੇ ਪੈਰਾਂ ਉਤੇ ਖੜਾ ਕਰ ਦਿਤਾ ਸੀ। ਉਹ ਤੇ ਉਸ ਦਾ ਰਾਜ ਹੁਣ ਨਹੀਂ ਰਹੇ, ਪਰ ਉਸ ਦੀਆਂ ਕਾਇਮ ਕੀਤੀਆਂ ਸੰਸਥਾਵਾਂ ਅਜੇ ਤੀਕ ਬੜੀ ਯੋਗਤਾ ਨਾਲ ਚਲ ਰਹੀਆਂ ਹਨ।

ਉਸ ਦੀ ਧਰਮ-ਪ੍ਰਾਇਣਤਾ ਤੇ ਸਦ ਵਿਵਹਾਰ ਨੇ ਉਸ ਲਈ ਸਾਰੇ ਸੰਸਾਰ ਦਾ ਆਦਰ ਜਿਤ ਲਿਆ ਹੋਇਆ ਸੀ। ਉਸ ਦੇ ਚੰਗੇ ਪ੍ਰਭਾਵ ਕਰ ਕੇ ਹੀ ਕਈ ਰਾਣੀਆਂ ਤੇ ਰਾਜਕੁਮਾਰੀਆਂ ਨੇ ਵਿੱਤ ਦਾਨ ਦੇਣਾ, ਅਤੇ ਮੰਦਰਾਂ, ਵਿਸ਼ਰਾਮ ਘਰਾਂ ਤੇ ਦਰਿਆਈ ਘਾਟਾਂ ਨੂੰ ਬਨਵਾਣਾ ਸ਼ੁਰੂ ਕਰ ਦਿਤਾ ਸੀ। ਉਸ ਦੇ ਪਾਏ ਪੂਰਨਿਆਂ ਤੋਂ ਸਾਰੇ ਸਮਾਜ ਤੇ ਦੇਸ ਨੂੰ ਢੇਰ ਲਾਭ ਹੋਇਆ ਸੀ। ਬਹੁਤ ਕਰ ਕੇ ਲੋਕਾਂ ਦਾ ਝੁਕਾਅ ਧਾਰਮਕ ਕੰਮਾਂ ਵਲ ਹੋ ਗਿਆ ਸੀ। ਏਥੋਂ ਤਕ ਕਿ ਚੋਰ ਤੇ ਡਾਕੂ ਵੀ ਉਸ ਤੋਂ ਭੈ ਖਾਣ ਤੇ ਉਸ ਦਾ ਆਦਰ ਕਰਨ ਲਗ ਪਏ ਸਨ। ਲੰਗਰਾਂ ਸਮੇਤ, ਉਸ ਦੀਆਂ ਕਈ ਸੰਸਥਾਵਾਂ ਜੰਗਲਾਂ ਵਿਚਕਾਰ ਬਣੀਆਂ ਹੋਈਆਂ ਸਨ, ਪਰ ਕਦੀ ਵੀ ਕਿਸੇ ਚੋਰ ਤੇ ਡਾਕੂ ਨੇ ਉਨ੍ਹਾਂ ਨੂੰ ਆਪਣਾ ਨਿਸ਼ਾਨਾ ਨਹੀਂ ਸੀ। ਉਹ ਇਸ ਨੂੰ ਪਾਪ ਸਮਝਦੇ ਸਨ, ਅਤੇ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਜੇ ਉਨ੍ਹਾਂ ਨੇ ਅਜਿਹਾ ਕੀਤਾ ਪਰਮਾਤਮਾ ਉਨ੍ਹਾਂ ਨੂੰ ਤਬਾਹ ਕਰ ਦੇਵੇਗਾ।

ਦੋ ਸੌ ਸਾਲ ਗੁਜ਼ਰ ਗਏ ਹਨ ਜਦੋਂ ਅਹਿੱਲਿਆ ਬਾਈ ਨੇ ਆਪਣੀਆਂ

ਇਨ੍ਹਾਂ ਲੋਕ-ਹਿਤੈਸ਼ੀ ਸੰਸਥਾਵਾਂ ਉਤੇ ਕਰੋੜਾਂ ਰੁਪਏ ਖ਼ਰਚ ਕੀਤੇ ਸਨ, ਪਰ ਫਿਰ ਵੀ ਉਸ ਵਿਚ ਹੰਕਾਰ ਪੈਦਾ ਨਹੀਂ ਹੋਇਆ। ਸਗੋਂ ਉਹ ਆਖਿਆ ਕਰਦੀ ਸੀ, "ਮੇਰਾ ਕੁਝ ਵੀ ਨਹੀਂ। ਮੈਂ ਤਾਂ ਇਹ ਜਿਸ ਦਾ ਹੈ ਉਸੇ ਨੂੰ ਮੋੜ ਰਹੀ ਹਾਂ। ਜੋ ਕੁਝ ਮੇਰੇ ਕੋਲ ਹੈ, ਉਹ ਮੇਰੇ ਉਤੇ ਕਰਜ਼ਾ ਹੈ। ਕੀ ਕਦੀ ਮੈਂ ਇਹ ਵੀ ਮੋੜ ਸਕਾਂਗੀ ? ਮੈਂ ਇਹ ਸੋਚ ਕੇ ਹੈਰਾਨ ਹੋ ਜਾਂਦੀ ਹਾਂ।"

## ਉਸਾਰੀ ਦਾ ਕੰਮ

ਅਹਿੱਲਿਆ ਬਾਈ ਦੀਆਂ ਬਣਾਈਆਂ ਇਮਾਰਤਾਂ ਉਤਨੀਆਂ ਹੀ ਹਨ ਜਿਤਨੇ ਕਿ ਭਾਰਤਵਰਸ਼ ਵਿਚ ਤੀਰਥ ਅਸਥਾਨ ਹਨ। ਉੱਤਰ ਵਿਚ ਹਿਮ-ਕਜੇ ਹਿਮਾਲੀਆ ਪਰਬਤ ਤੋਂ ਲੈ ਕੇ ਦਖਣ ਵਿਚ ਕੰਨਿਆ ਕੁਮਾਰੀ ਦੇ ਪ੍ਰਾਯਦੀਪ ਤਕ ਸਫ਼ਰ ਕਰਦਿਆਂ ਤੁਹਾਨੂੰ ਹਰ ਤੀਰਥ ਓਤੇ ਅਹਿੱਲਿਆ ਬਾਈ ਦੀ ਬਣਵਾਈ ਹੋਈ ਕੋਈ ਨਾ ਕੋਈ ਚੀਜ਼ ਨਜ਼ਰ ਆਏਗੀ। ਕਿਧਰੇ ਤੁਹਾਨੂੰ ਮੰਦਰ ਦਿਸੇਗਾ, ਕਿਧਰੇ ਧਰਮਸਾਲਾ, ਕਿਧਰੇ ਤਟ-ਬੜ੍ਹਾ, ਕਿਧਰੇ ਪੌਣਾ ਜਾਂ ਲੰਗਰ ਜਾਂ ਕਿਸੇ ਹੋਰ ਥਾਂ ਉਤੇ ਕੋਈ ਅੰਨ ਵਰਤਾਣ ਵਾਲਾ ਕੇਂਦਰ ਨਜ਼ਰ ਆਏਗਾ।

ਕਿਉਂਕਿ ਉਹ ਸ਼ਿਵਾਂ ਦੀ ਪੁਜਾਰਨ ਸੀ, ਇਸ ਲਈ ਉਸ ਨੇ ਬਹੁਤ ਕਰ ਕੇ ਸ਼ੈਵ ਤੀਰਥਾਂ ਉਤੇ ਹੀ ਸੰਸਥਾਵਾਂ ਸਥਾਪਤ ਕੀਤੀਆਂ ਸਨ, ਇਸ ਸੰਦਰਭ ਵਿਚ ਇਸ ਦੇ ਚਾਰ ਕੋਨਿਆਂ ਉਤੇ ਸਥਾਪਤ ਮਹਾਨ ਸ਼ੈਵ-ਕੇਂਦਰਾਂ, ਇਸ ਦੇ ਵਿਸ਼ਾਲ ਖੇਤਰ ਉਤੇ ਫੈਲੇ ਬਾਰਾਂ ਪਵਿੱਤਰ ਲਿੰਗਾਂ, ਅਤੇ ਸੱਤਾਂ ਪੁਰੀਆਂ ਦੀ ਭਾਰਤ ਦੇ ਧਾਰਮਕ ਜੀਵਨ ਵਿਚ ਇਕ ਵਿਸ਼ੇਸ਼ ਮਹੱਤਤਾ ਹੈ। ਅਹਿੱਲਿਆ ਬਾਈ ਨੇ ਇਨ੍ਹਾਂ ਕੇਂਦਰਾਂ ਲਈ ਬਹੁਤ ਕੁਝ ਕੀਤਾ ਸੀ।

ਇਹ ਠੀਕ ਹੈ ਕਿ ਉਸ ਦੇ ਬਣਵਾਏ ਮੰਦਰਾਂ ਤੇ ਧਰਮਸਾਲਾਂ ਦਾ ਕੋਈ ਲੇਖਾ ਸਾਡੇ ਕੋਲ ਨਹੀਂ, ਨਾ ਹੀ ਉਸ ਦੇ ਦਿੱਤ ਦਾਨ ਦਾ ਕੋਈ ਹਿਸਾਬ ਹੀ ਮਿਲਦਾ ਹੈ, ਪਰ ਉਸ ਦੀਆਂ ਬਣਵਾਈਆਂ ਸਾਰੀਆਂ ਇਮਾਰਤਾਂ ਵਿਚ ਇਕ

ਸਾਂਝਾ ਗੁਣ ਜ਼ਰੂਰ ਹੈ — ਸੁੰਦਰਤਾ। ਇਨ੍ਹਾਂ ਨੂੰ ਭਾਰਤੀ ਭਵਨ ਕਲਾ ਦੇ ਅਤੀ ਉੱਤਮ ਨਮੂਨਿਆਂ ਵਿਚ ਗਿਣਿਆ ਜਾ ਸਕਦਾ ਹੈ। ਕੁਝ ਮੰਦਰਾਂ ਵਿਚ ਰਖੀਆਂ ਗਈਆਂ ਮੂਰਤੀਆਂ ਅੱਤ ਕਲਾਮਈ ਹਨ, ਅਤੇ ਉਨ੍ਹਾਂ ਵਿਚਲਾ ਪੂਜਾ ਆਦਿ ਦਾ ਪ੍ਰਬੰਧ ਵੀ ਸਲਾਹੁਣ ਯੋਗ ਹੈ। ਉਸ ਨੇ ਇਨ੍ਹਾਂ ਮੰਦਰਾਂ ਵਿਚ ਪੂਜਾ, ਧਰਮ ਗ੍ਰੰਥਾਂ ਦੇ ਪਾਠ ਅਤੇ ਹੋਰ ਧਾਰਮਕ ਕਿਰਿਆਵਾਂ ਨੂੰ ਸਾਧਨ ਲਈ ਬੜੇ ਯੋਗ ਵਿਅਕਤੀ ਨਿਯੁਕਤ ਕੀਤੇ ਹੋਏ ਸਨ। ਉਨ੍ਹਾਂ ਨੂੰ ਸਾਰੇ ਦੇਸ ਵਿਚੋਂ ਚੁਣਿਆ ਗਿਆ ਸੀ। ਉਨ੍ਹਾਂ ਦੇ ਸੁਖ ਆਰਾਮ ਲਈ ਬੜਾ ਚੰਗਾ ਪ੍ਰਬੰਧ ਕੀਤਾ ਹੋਇਆ ਸੀ। ਇਸ ਦਾ ਫਲ ਰੂਪ, ਇਹ ਮੰਦਰ ਸਚੇ ਅਰਥਾਂ ਵਿਚ ਪੂਜਾ-ਅਸਥਾਨ ਅਤੇ ਹਿੰਦੂ ਧਰਮ ਦੇ ਪਰਚਾਰ ਦੇ ਆਦਰਸ਼ਕ ਕੇਂਦਰ ਬਣ ਗਏ ਸਨ। ਇਨ੍ਹਾਂ ਦਾ ਭਾਰਤਵਰਸ਼ ਦੇ ਪੁਨਰ ਜੀਵਨ ਵਿਚ ਬੜਾ ਵਡਾ ਹੱਥ ਸੀ। ਮੰਦਰਾਂ ਤੇ ਤੀਰਥਾਂ ਦੀ ਮਾਣ ਮਹੱਤਤਾ ਦੀ ਪੁਨਰ ਸਥਾਪਤੀ ਲਈ ਅਹਿੱਲਿਆ ਬਾਈ ਦੇ ਜਤਨ ਕਾਫ਼ੀ ਸਫ਼ਲ ਰਹੇ ਸਨ।

ਮੁਸਲਮਾਨ ਹਾਕਮਾਂ ਨੇ ਅਨੇਕਾਂ ਮੰਦਰਾਂ, ਮੂਰਤੀਆਂ ਤੇ ਘਾਟਾਂ ਨੂੰ ਬਰਬਾਦ ਕਰ ਦਿਤਾ ਸੀ। ਉਨ੍ਹਾਂ ਨੇ ਹਿੰਦੂ ਸਭਿਅਤਾ ਤੇ ਧਰਮ ਦੇ ਇਨ੍ਹਾਂ ਚਿੰਨ੍ਹਾਂ ਦਾ ਨਾਮ ਨਿਸ਼ਾਨ ਤਕ ਮਿਟਾ ਦਿਤਾ ਸੀ। ਉਸ ਸਮੇਂ ਦੇ ਹਿੰਦੂ ਰਾਜੇ ਇਤਨੇ ਜ਼ਿਆਦਾ ਖੁਦਗਰਜ਼ ਅਤੇ ਖ਼ਾਨਾ ਜੰਗੀਆਂ ਵਿਚ ਇਤਨੇ ਰੁਝੇ ਹੋਏ ਸਨ ਕਿ ਉਨ੍ਹਾਂ ਕੋਲ ਇਸ ਪਾਸੇ ਵਲ ਧਿਆਨ ਜੋਗਾ ਨਾ ਸਮਾਂ ਸੀ ਤੇ ਨਾ ਸੂਝ। ਇਸ ਲਈ ਇਹ ਗੱਲ ਕਿਸੇ ਕ੍ਰਾਂਤੀ ਤੋਂ ਘਟ ਨਹੀਂ ਕਿ ਉਨ੍ਹਾਂ ਔਖੇ ਦਿਨਾਂ ਵਿਚ ਅਹਿੱਲਿਆ ਬਾਈ ਨੇ ਮੰਦਰਾਂ ਦੀ ਉਸਾਰੀ ਅਤੇ ਨਵੇਂ ਤੀਰਥਾਂ ਨੂੰ ਉੱਨਤ ਕਰਨ ਦਾ ਕੰਮ ਆਪਣੇ ਹੱਥਾਂ ਵਿਚ ਲੈ ਲਿਆ ਸੀ।

ਉਨ੍ਹਾਂ ਦਿਨਾਂ ਦੇ ਆਵਾਜਾਈ ਦੇ ਘਟੀਆ ਸਾਧਨਾਂ, ਇਕ ਥਾਂ ਤੋਂ ਦੂਜੀ ਥਾਂ ਤਕ ਚੀਜ਼ਾਂ ਨੂੰ ਢੋਣ ਦੇ ਰਸਤੇ ਵਿਚ ਆਉਣ ਵਾਲੇ ਖ਼ਤਰਿਆਂ, ਤੇ ਇਉਂ ਪੈਦਾ ਹੋ ਜਾਣ ਵਾਲੀਆਂ ਦੇਰਾਂ, ਅਤੇ ਦੇਸ ਵਿਚ ਆਮ ਤੌਰ ਤੇ ਰਹਿਣ ਵਾਲੀਆਂ ਅਨਿਸਚਿਤ ਪ੍ਰਸਥਿਤੀਆਂ ਵਲ ਧਿਆਨ ਧਰ ਕੇ ਦੇਖਿਆ ਜਾਵੇ ਤਾਂ ਅਹਿੱਲਿਆ ਬਾਈ ਦੀਆਂ ਪ੍ਰਾਪਤੀਆਂ ਅਦੁਤੀ ਤੇ ਭੈਭੀਤ ਕਰ ਦੇਣ ਵਾਲੀਆਂ ਲਗਦੀਆਂ ਹਨ।

# ਅਹਿੱਲਿਆ ਬਾਈ ਲੇਖਕਾਂ ਕਵੀਆਂ ਤੇ ਨੀਤੀਵਾਨੀ ਦੀ ਨਜ਼ਰ ਵਿਚ

ਅਹਿੱਲਿਆ ਬਾਈ ਦੇ ਲਗ ਭਗ ਸਾਰੇ ਸਮਕਾਲੀ ਉਸ ਦਾ ਸਨਮਾਨ ਕਰਦੇ ਸਨ। ਲੋਕੀਂ ਉਸ ਨੂੰ ਪਿਆਰ ਕਰਨ ਵਾਲੀ ਮਾਂ ਵਾਂਗ ਪੂਜਦੇ ਸਨ, ਨਾਲੇ ਇਕ ਦੇਵੀ ਵਾਂਗ ਜੋ ਦੈਵੀ-ਗੁਣਾਂ ਤੇ ਭਾਰੀ ਸ਼ਕਤੀਆਂ ਦੀ ਮਾਲਕ ਸੀ। ਕਵੀਆਂ ਲੇਖਕਾਂ ਤੇ ਨੀਤੀਵਾਨਾਂ ਨੇ ਬੜੀ ਡੂੰਘੀ ਭਾਵਨਾ ਨਾਲ ਉਸ ਦੇ ਗੁਣਾਂ ਦਾ ਵਰਨਣ ਕੀਤਾ ਹੈ, ਅਤੇ ਉਸ ਦੀ ਮਹਿਮਾ ਦਾ ਪਾਵਨ ਪ੍ਰਵਾਹ ਨਿਰੰਤਰ ਚਲਦਾ ਰਿਹਾ ਹੈ।

ਹੇਠਾਂ ਅਸੀਂ ਉਨ੍ਹਾਂ ਪ੍ਰਸਿੱਧ ਕਵੀਆਂ ਲੇਖਕਾਂ, ਨੀਤੀਵਾਨਾਂ ਤੇ ਇਤਿਹਾਸ-ਕਾਰਾਂ ਦੀਆਂ ਲਿਖਤਾਂ ਵਿਚੋਂ ਕੁਝ ਟੂਕਾਂ ਦੇਂਦੇ ਹਾਂ ਜਿਨ੍ਹਾਂ ਨੇ ਅਹਿੱਲਿਆ ਬਾਈ ਬਾਰੇ ਲਿਖਿਆ ਹੈ :

ਸੰਸਕ੍ਰਿਤ ਦੇ ਉਘੇ ਕਵੀ ਤੇ ਵਿਦਵਾਨ ਖੁਸ਼ਾਲੀ ਰਾਮ ਨੇ "ਅਹਿੱਲਿਆ ਕਾਮਧੇਨੂ" ਨਾਂ ਦੀ ਇਕ ਪ੍ਰਸਿੱਧ ਪੁਸਤਕ ਲਿਖੀ ਹੈ। ਇਹ ਪੁਸਤਕ ਸੰਸਕ੍ਰਿਤ ਵਿਚ ਹੈ ਅਤੇ ਇਸ ਦਾ ਲੇਖਕ ਅਹਿੱਲਿਆ ਬਾਈ ਦਾ ਸਮਕਾਲੀ ਸੀ। ਉਸ ਦੇ ਮਨੋਹਰ ਚਰਿਤ੍ਰ ਨੂੰ ਚਿਤ੍ਰਨ ਲਗਿਆ ਉਸ ਨੇ ਲਿਖਿਆ ਸੀ : "ਉਹ ਆਪਣਾ ਸਮਾਂ ਧਾਰਮਕ ਕੰਮਾਂ ਵਿਚ ਖ਼ਰਚ ਕਰਦੀ ਸੀ। ਉਹ ਈਸ਼ਵਰ, ਬ੍ਰਾਹਮਣਾਂ ਤੇ ਮੰਦਰਾਂ ਦੇ ਪੁਜਾਰੀਆਂ ਨੂੰ ਚੜ੍ਹਾਵੇ ਚੜ੍ਹਾਂਦੀ ਸੀ......ਉਹ ਕਈ ਵਾਰ ਕੁਰੂਖੇਤਰ ਜਾ ਕੇ ਸੋਨੇ ਤੇ ਚਾਂਦੀ ਵਿਚ ਤੁਲੀ ਸੀ ਤੇ ਬਾਅਦ ਵਿਚ ਸਾਰਾ ਧਨ ਦਾਨ ਵਿਚ ਦੇ ਦਿਤਾ ਗਿਆ ਸੀ।"

ਇਕ ਹੋਰ ਥਾਂ ਉਤੇ ਖੁਸ਼ਾਲੀ ਰਾਮ ਨੇ ਲਿਖਿਆ ਹੈ : "ਅਹਿੱਲਿਆ ਬਾਈ, ਕਈ ਤਰੀਕਿਆਂ ਨਾਲ, ਸਾਰੇ ਦੇਸ ਵਿਚ ਅੰਨ ਵੰਡਦੀ ਸੀ। ਉਸ ਤੋਂ ਜੋ ਕੁਝ ਵੀ ਕੋਈ ਮੰਗਦਾ ਉਸ ਨੂੰ ਮਿਲ ਜਾਂਦਾ ਸੀ; ਉਹ ਨਿਓਟਿਆਂ ਦੀ ਓਟ ਤੇ ਨਿਆਸਰਿਆਂ ਦਾ ਆਸਰਾ ਸੀ।"

ਮੋਰੋਪੰਤ ਇਕ ਮਰਾਠਾ ਸੰਤ-ਕਵੀ ਸੀ ਜੋ ਆਪਣੀ ਅਕਲ ਤੇ ਸਾਫ਼ਗੋਈ ਲਈ ਮਸ਼ਹੂਰ ਸੀ। ਅਹਿੱਲਿਆ ਬਾਈ ਦੀ ਮਹਾਨਤਾ ਨੇ ਉਸ ਦੇ ਮਨ ਉਤੇ ਅਮਿਟ ਪ੍ਰਭਾਵ ਪਾਇਆ ਸੀ। ਇਕ ਦਿਨ ਉਹ ਜਦ ਗੰਗਾ ਵਿਚ ਇਸ਼ਨਾਨ

ਕਰਨ ਵੜਿਆ ਤਾਂ ਉਸ ਦੀਆਂ ਧੁਰ ਅੰਦਰ ਦੀਆਂ ਭਾਵਨਾਵਾਂ ਪਰਗਟ ਹੋ ਗਈਆਂ। ਉਹ ਗਾ ਉਠਿਆ : "ਓ ਗੰਗਾ ਮਾਈ, ਮੈਨੂੰ ਅਹਿੱਲਿਆ ਬਾਈ ਦੇ ਦਰਸ਼ਨ ਕਰਾ, ਕਿਉਂਕਿ ਸੰਸਾਰ ਵਿਚ ਉਸ ਦਾ ਤੇਰੇ ਜਿਤਨਾ ਹੀ ਵੱਡਾ ਨਾਂ ਹੈ। ਤੁਸਾਂ ਦੋਹਾਂ ਨੇ ਧਰਤੀ ਦੀ ਕਲਿਆਨ ਹਿਤ ਹੀ ਜਨਮ ਲਿਆ ਹੈ।"

ਮੋਰੋਪੰਤ ਨੇ ਉੱਤਰ ਵਿਚ ਕਈ ਤੀਰਥਾਂ ਦੀ ਯਾਤਰਾ ਕੀਤੀ ਸੀ ਅਤੇ ਉਹ ਜਿਥੇ ਜਿਥੇ ਵੀ ਗਿਆ ਉਸ ਨੂੰ ਅਹਿੱਲਿਆ ਬਾਈ ਦੇ ਬਣਵਾਏ ਮੰਦਰਾਂ, ਸਰਾਵਾਂ, ਖੂਹਾਂ ਤੇ ਤਾਲਾਵਾਂ ਨੂੰ ਵੇਖਣ ਦਾ ਮੌਕਾ ਮਿਲਿਆ। ਉਸ ਨੇ ਮੁਫ਼ਤ ਲੰਗਰ ਚਲਦੇ, ਅਤੇ ਪੁੰਨ ਦਾਨ ਵਾਲੇ ਹੋਰ ਕਈ ਕੰਮ ਬੜੀ ਬਾਕਾਇਦਗੀ ਨਾਲ ਹੁੰਦੇ ਵੇਖੇ, ਉਸ ਨੇ ਇਨ੍ਹਾਂ ਚੀਜ਼ਾਂ ਨੂੰ ਜਿਉਂ ਜਿਉਂ ਵੇਖਿਆ, ਤਿਉਂ ਤਿਉਂ ਉਸ ਦੇ ਦਿਲ ਵਿਚ ਅਹਿੱਲਿਆ ਬਾਈ ਦਾ ਸਤਿਕਾਰ ਵਧਿਆ। ਆਖ਼ਰ ਅਹਿੱਲਿਆ ਬਾਈ ਦੇ ਦਰਸ਼ਨਾਂ ਲਈ ਉਹ ਇਕ ਦਿਨ ਮਹੇਸ਼ਵਰ ਪਹੁੰਚ ਗਿਆ। ਦਰਸ਼ਨ ਕਰਨ ਸਾਰ ਉਸ ਦੇ ਮਨ ਵਿਚ ਭਾਵਨਾ ਤੇ ਹਰਸ਼ ਦੀ ਲਹਿਰ ਦੌੜ ਗਈ। ਅਹਿੱਲਿਆ ਬਾਈ ਨੇ ਬੜੇ ਆਦਰ ਨਾਲ ਉਸ ਦਾ ਸਵਾਗਤ ਕੀਤਾ। ਮੋਰੋਪੰਤ ਨੇ ਅਹਿੱਲਿਆ ਦੀ ਸਿਫ਼ਤ ਵਿਚ ਇਉਂ ਲਿਖਿਆ :

"ਓਹ ਦੇਵੀ ਅਹਿੱਲਿਆ : ਤੂੰ ਹਰੀ ਤੇ ਹਰ ਦੀ ਵੱਡੀ ਉਪਾਸ਼ਕਾ ਏਂ। ਆਪਣੀ ਭਗਤੀ ਨਾਲ ਹੀ ਤੂੰ ਧਰਤੀ ਦਾ ਗਹਿਣਾ ਬਣ ਗਈ ਏਂ। ਸੂਰਜ ਤਕ ਤੇਰੀ ਮਹਿਮਾ ਕਰਦੇ ਹਨ। ਇਹ ਪੱਕੀ ਗੱਲ ਹੈ ਕਿ ਬਾਣ ਦੀ ਪੁਤਰੀ ਵੀ ਤੇਰੇ ਜਿਤਨੀ ਪ੍ਰਸਿਧ ਨਹੀਂ।

"ਓ ਮਾਤ ਆਦਰਨੀ ਦੇਵੀ, ਤੂੰ ਸਚ ਮੁੱਚ ਹੀ ਤ੍ਰੈਲੋਕੀ ਵਿਚੋਂ ਪ੍ਰਮੁਖ ਏ! ਇਸ ਕਲਜੁਗ ਵਿਚ ਹੋਰ ਕੋਈ ਇਸਤਰੀ ਤੇਰੇ ਜਿੰਨੀ ਨਿਆਂ ਸ਼ੀਲ ਤੇ ਪੁੰਨ ਸ਼ੀਲ ਨਹੀਂ।"

"ਤੂੰ ਉੱਤਮ ਧਾਰਮਕ ਕੰਮਾਂ ਲਈ ਹੀ ਜਨਮ ਲਿਆ ਹੈ। ਮੈਨੂੰ ਤਾਂ ਤੂੰ ਪਾਰਵਤੀ ਤੇ ਮਾਤਾ ਦੀ ਅਵਤਾਰ ਲਗਦੀ ਏਂ। ਤੇਰੇ ਜਿਤਨਾ ਪ੍ਰਸਿਧ ਸ਼ਾਸਕ ਹੋਰ ਕੋਈ ਨਹੀਂ ਹੋਇਆ।

"ਕੀ ਕੋਈ ਅਜਿਹਾ ਵਿਅਕਤੀ ਹੋਇਆ ਹੈ ਜੋ ਧਾਰਮਕ ਨਾ ਹੋਵੇ ਅਤੇ ਵਿਦਵਾਨਾਂ ਨੇ ਉਸ ਦਾ ਜਸ ਗਾਇਆ ਹੋਵੇ ? ਓ ਦੇਵੀ, ਪਰ ਅਜ ਤੀਕ ਹੋਰ

ਕਿਸੇ ਤੀਵੀਂ ਦਾ ਨਾਂ ਨਹੀਂ ਸੁਣਿਆ। ਜੋ ਧਾਰਮਕ ਤੇ ਨਿਆਂਕਾਰੀ ਕਿਰਤਾਂ ਵਿਚ ਤੇਰੇ ਵਾਂਗ ਰੁੱਝੀ ਹੋਵੇ।

"ਤੂੰ ਨਰਬਦਾ ਤੋਂ ਕਦੇ ਵੀ ਅਲੱਗ ਹੋਣਾ ਨਹੀਂ ਚਾਹਿਆ। ਕਿਉਂਕਿ ਤੂੰ ਉਸ ਨੂੰ ਬਹੁਤ ਪਿਆਰ ਕਰਦੀ ਏਂ। ਅਸਲ ਵਿਚ ਤੁਸੀਂ ਦੋਵੇਂ ਗੰਗਾ ਦੀਆਂ ਸਖ਼ੀਆਂ ਹੋ, ਕਿਉਂਕਿ ਜਨ-ਕਲਿਆਨ ਦੇ ਸਿਵਾ ਹੋਰ ਕੋਈ ਕੰਮ ਤੁਹਾਡੇ ਮਨਾਂ ਵਿਚ ਨਹੀਂ ਸਮਾਂਦਾ।

"ਹੇ ਭਗਵਾਨ ਵਿਸ਼ਨੂੰ, ਤੇਰੇ ਚਰਨਾਂ ਤੋਂ ਬਲਿਹਾਰ ਜਾਵਾਂ, ਅਹਿੱਲਿਆ ਬਾਈ ਤੋਂ ਵਧ ਤੇਰਾ ਹੋਰ ਕੋਈ ਭਗਤ ਨਹੀਂ। ਜੇ ਸਾਰਾ ਜਗਤ ਉਸ ਦੀ ਮਹਿਮਾ ਕਰਦਾ, ਉਸ ਨੂੰ ਚਾਹੁੰਦਾ ਤੇ ਉਸ ਦਾ ਆਦਰ ਕਰਦਾ ਹੈ, ਤਾਂ ਇਸ ਵਿਚ ਤੇਰਾ ਹੀ ਮਾਣ ਹੈ। ਇਹ ਮਯੂਰ (ਮੋਰੋਪੰਤ) ਹੀ ਕਿਉਂ ਨਾ ਉਸ ਦੇ ਅਨੇਕਾਂ ਸਦਗੁਣਾਂ ਦੇ ਗੀਤ ਗਾਏ ?"

ਪ੍ਰਸਿਧ ਮਰਾਠੀ ਕਵੀ ਪ੍ਰਭਾਕਰ ਅਤੇ ਸੰਗੀਤਕਾਰ ਅਨੰਤਫੰਡੀ ਨੇ ਵੀ ਬੜੇ ਪਿਆਰ ਤੇ ਸਤਿਕਾਰ ਨਾਲ ਉਸ ਦੀ ਮਹਿਮਾ ਵਿਚ ਗੀਤ ਲਿਖੇ ਹਨ। ਉਨ੍ਹਾਂ ਦਿਨਾਂ ਦਾ ਮਸ਼ਹੂਰ ਸਿਆਸਤਦਾਨ ਨਾਨਾ ਫ਼ਰਨਵੀਸ ਵੀ ਅਹਿੱਲਿਆ ਬਾਈ ਦੀ ਤੀਖਣ ਬੁੱਧੀ ਅਤੇ ਉਸ ਦੇ ਮਨ ਤੇ ਹਿਰਦੇ ਦੇ ਅਦੁਤੀ ਗੁਣਾਂ ਤੋਂ ਜਾਣੂ ਸੀ। ਇਸੇ ਲਈ ਇਕ ਅਵਸਰ ਉਤੇ ਉਸ ਨੇ ਕਿਹਾ ਸੀ ਕਿ ਅਹਿੱਲਿਆ ਬਾਈ ਬੇ-ਮਿਸਾਲ ਦਲੇਰੀ, ਦੂਰ ਦਰਸ਼ਤਾ ਤੇ ਦਰਿਆ ਦਿਲੀ ਦੀ ਮਾਲਕ ਹੈ।

ਸ੍ਰੀ ਹਿੰਗਨੇ, ਜੋ ਦਿੱਲੀ ਵਿਚ ਮਰਹੱਟਿਆਂ ਦੀ ਪ੍ਰਤੀਨਿਧਤਾ ਕਰਦਾ ਸੀ, ਨੇ ਇਕ ਵਾਰ ਨਾਨਾ ਫ਼ਰਨਵੀਸ ਨੂੰ ਲਿਖਿਆ ਸੀ: "ਅਹਿੱਲਿਆ ਬਾਈ ਵਿਚ ਆਪਣੇ ਰਾਜਸੀ ਸੇਵਾ ਤੇ ਸੁਰੱਖਿਆ ਕਰ ਸਕਣ ਵਾਲੇ ਸਾਰੇ ਗੁਣ ਮੌਜੂਦ ਹਨ। ਉਹ ਇਕ ਜਮਾਂਦਰੂ ਸ਼ਾਸਕ ਹੈ। ਉਸ ਦੇ ਰਾਜ ਵਿਚ ਲੋਕੀਂ ਸਰੀਰਕ ਤੇ ਆਤਮਕ, ਦੋਹਾਂ ਪੱਖਾਂ ਤੋਂ ਉੱਨਤੀ ਕਰ ਰਹੇ ਹਨ।"

ਪ੍ਰਸਿਧ ਸਕਾਟੀ ਕਵਿਤ੍ਰੀ ਜੋਨਾ ਬੈੱਲ, ਅਹਿੱਲਿਆ ਬਾਈ ਦੇ ਸਮੇਂ ਹੀ ਹੋਈ ਹੈ ਉਸ ਨੇ ਅਹਿੱਲਿਆ ਦੀ ਉਸਤਤ ਵਿਚ ਇਕ ਨਿੱਕੀ ਜਿਹੀ ਪੁਸਤਕ ਵੀ ਲਿਖੀ ਹੈ, ਇਹ ਅਸਲ ਵਿਚ ਇਕ ਲੰਮੀ ਕਵਿਤਾ ਹੈ ਜਿਸ ਵਿਚ ਅਹਿੱਲਿਆ ਬਾਈ ਦੇ ਕਈ ਚੰਗੇ ਗੁਣਾਂ ਨੂੰ ਬਿਆਨ ਕੀਤਾ ਗਿਆ ਹੈ। ਇਕ ਥਾਂ ਉਤੇ ਉਹ ਲਿਖਦੀ ਹੈ :

ਸ਼ਾਂਤੀ ਭਰਿਆ ਓਸ ਦਾ ਤੀਹ ਸਾਲ ਦਾ ਰਾਜ
ਬਰਕਤ ਵੱਧੀ ਦੇਸ਼ ਦੀ ਰਿਹਾ ਨਾ ਕੋਈ ਮੁਥਾਜ
ਹਰ ਜੀਭਾ ਤੇ ਰਾਤ ਦਿਨ ਓਸ ਦੀ ਕਲਿਆਨ
ਗਾਵਣ ਮਹਿਮਾ ਓਸ ਦੀ, ਬੁੱਢੇ ਅਤੇ ਜਵਾਨ ।

ਇਸ ਤੋਂ ਪਤਾ ਲਗਦਾ ਹੈ ਕਿ ਅਹਿੱਲਿਆ ਬਾਈ ਦਾ ਜੱਸ ਭਾਰਤ ਦੀਆਂ ਸਰਹੱਦਾਂ ਨੂੰ ਟੱਪ ਬਦੇਸ਼ਾਂ ਵਿਚ ਵੀ ਫੈਲ ਗਿਆ ਸੀ ।

ਉੱਘਾ ਇਤਿਹਾਸਕਾਰ ਸਰ ਜਾਨ ਮੈਲਕਮ, ਜੋ ਉਨ੍ਹਾਂ ਦਿਨਾਂ ਵਿਚ ਮੱਧ ਭਾਰਤ ਵਿਚ ਰਾਜਸੀ ਏਜੰਟ ਸੀ, ਅਹਿੱਲਿਆ ਬਾਈ ਬਾਰੇ ਇਕ ਬੜੀ ਪ੍ਰਮਾਣਿਕ ਲਿਖਤ ਛਡ ਗਿਆ ਹੈ । ਉਸ ਨੇ ਲਿਖਿਆ ਹੈ ਕਿ ਅਹਿੱਲਿਆ ਬਾਈ ਦਾ ਜੀਵਨ ਬੜਾ ਸਾਦਾ ਅਤੇ ਆਚਰਣ ਬੜਾ ਉੱਚਾ ਸੀ । ਉਹ ਅਗੇ ਲਿਖਦਾ ਹੈ ਕਿ ਜਿਸ ਤਰੀਕੇ ਨਾਲ ਉਸ ਨੇ ਇਕ ਵਿਧਵਾ ਦਾ ਜੀਵਨ ਬਤੀਤ ਕੀਤਾ ਹੈ, ਉਹ ਅਦੁਤੀ ਸੀ । ਬੜੀਆਂ ਘਟ ਵਿਧਵਾਵਾਂ ਉਸ ਦੇ ਆਦਰਸ਼ ਤੀਕ ਪਹੁੰਚ ਸਕਦੀਆਂ ਹਨ । ਨਾਲੇ ਇਹ ਸਚਾਈ ਕਿ ਉਹ ਇਕ ਰਾਣੀ ਸੀ ਇਸ ਨੂੰ ਹੋਰ ਸ਼ਲਾਘਾਯੋਗ ਬਣਾ ਦੇਂਦੀ ਹੈ । ਉਹ ਸਦਾ ਚਿੱਟੀ ਸਾੜ੍ਹੀ ਪਹਿਨਦੀ ਸੀ ਜਿਸ ਉਤੇ ਰੰਗਦਾਰ ਕਿਨਾਰੀ ਦਾ ਨਾਮ ਨਿਸ਼ਾਨ ਤਕ ਨਹੀਂ ਸੀ ਹੁੰਦਾ ।"

ਇਕ ਹੋਰ ਥਾਂ ਉਤੇ ਮੈਲਕਮ ਨੇ ਲਿਖਿਆ ਹੈ ਕਿ ਅਹਿੱਲਿਆ ਬਾਈ ਦਾ ਆਚਰਣ ਬੜਾ ਨਿਰਮਲ ਸੀ । ਉਸ ਦਾ ਜੀਵਨ, ਇਸ ਗੱਲ ਦਾ ਸਬੂਤ ਦੇਂਦਾ ਹੈ ਕਿ ਈਸ਼ਵਰ-ਭਗਤੀ ਤੇ ਕਰਤੱਵ-ਭਗਤੀ ਤੋਂ ਕਿਤਨੇ ਲਾਭ ਹੋ ਸਕਦੇ ਹਨ ।

ਮੈਲਕਮ ਦਾ ਇਹ ਕਥਨ ਵੀ ਬੜਾ ਮਹੱਤਵਪੂਰਨ ਹੈ ਕਿ ਉਹ ਇਕ ਅਸਾਧਾਰਨ ਇਸਤਰੀ ਵੀ ਜਿਸ ਵਿਚ ਅਭਿਮਾਨ ਦੀ ਲੇਸ਼ ਤਕ ਨਹੀਂ ਸੀ । ਉਸ ਦਾ ਵਿਵਹਾਰ ਬੜਾ ਉੱਚਾ ਸੀ ਅਤੇ ਉਹ ਅਸੀਮ ਸਹਿਨਸ਼ੀਲਤਾ ਦੀ ਮਾਲਕ ਸੀ । ਉਸ ਨੇ ਮਰਯਾਦਾ ਤੇ ਪਰੰਪਰਾ ਦਾ ਵਡਾ ਭਾਰ ਚੁਕਿਆ ਹੋਇਆ ਸੀ, ਪਰ ਉਹ ਜਾਣਦੀ ਸੀ ਕਿ ਇਨ੍ਹਾਂ ਨੂੰ ਲੋਕ-ਭਲਾਈ ਲਈ ਕਿਵੇਂ ਵਰਤਣਾ ਹੈ । ਉਹ ਹਮੇਸ਼ਾਂ ਸਿਆਣਪ ਤੇ ਸੂਝ ਤੋਂ ਕੰਮ ਲੈਂਦੀ ਸੀ । ਭਾਵੇਂ ਉਹ ਸੁਖ ਤੇ ਐਸ਼ਵਰਜ ਵਿਚ ਘਿਰੀ ਹੋਈ ਸੀ, ਫਿਰ ਵੀ, ਉਸ ਦਾ ਜੀਵਨ ਸੰਜਮ ਤੇ ਸੰਕੋਚਮਈ ਸੀ । ਬੁਰਾਈ ਉਸ ਦੇ ਨੇੜੇ ਨਹੀਂ ਸੀ ਗਈ । ਉਸ ਦੀ ਸ਼ਖ਼ਸੀਅਤ

ਦਾ ਵਿਕਾਸ ਇਕ ਅਦੁੱਤੀ ਤਰੀਕੇ ਨਾਲ ਹੋਇਆ ਸੀ । ਹੋਰ ਗੁਣਾਂ ਦੇ ਅਤਿਰਿਕਤ, ਉਸ ਵਿਚ ਆਪ ਤੋਂ ਨੀਵਿਆਂ ਦੀਆਂ ਗ਼ਲਤੀਆਂ ਤੇ ਕਮਜ਼ੋਰੀਆਂ ਨੂੰ ਮੁਆਫ਼ ਕਰ ਦੇਣ ਵਾਲਾ ਗੁਣ ਵੀ ਬਹੁਤ ਸੀ ।

ਪਹਿਲੇ ਅਫ਼ਗਾਨ ਯੁੱਧ ਮਗਰੋਂ, ਭਾਰਤ ਦੇ ਉਜੱਲਣੇ ਵਾਇਸਰਾਏ, ਲਾਰਡ ਐਲਨ ਬਰੋ ਨੇ, ਮਹਾਰਾਜਾ ਹਰੀ ਰਾਓ ਹੋਲਕਰ ਵਲ ਲਿਖੀ ਇਕ ਚਿੱਠੀ ਵਿਚ, ਅਹਿੱਲਿਆ ਬਾਈ ਦੀ ਮਹਾਨਤਾ ਦੀ ਬੇਹਦ ਤਾਰੀਫ਼ ਕੀਤੀ ਸੀ । ਉਹ ਉਸ ਨੂੰ ਉਨ੍ਹਾਂ ਮਹਾਨ ਤੇ ਨਿਪੁੰਨ ਸ਼ਾਸ਼ਕਾਂ ਵਿਚੋਂ ਗਿਣਦਾ ਹੈ ਜਿਨ੍ਹਾਂ ਦੀ ਸਾਰਾ ਦੇਸ਼ ਇੱਜ਼ਤ ਕਰਦਾ ਸੀ ।

ਪੰਡਤ ਕ੍ਰਿਸ਼ਨ ਸ਼ਾਸਤ੍ਰੀ ਚਿਪਲੰਕਰ, ਆਪਣੀ ਅਹਿੱਲਿਆ ਬਾਈ ਦੀ ਜੀਵਨੀ ਵਿਚ ਲਿਖਦਾ ਹੈ : "ਉਹ ਅਨੇਕਾਂ ਪਰਸਪਰ-ਵਿਰੋਧੀ ਗੁਣਾਂ ਦੀ ਮਾਲਕ ਸੀ । ਮਿਸਾਲ ਦੇ ਤੌਰ ਤੇ, ਭਾਵੇਂ ਉਹ ਇਕ ਤੀਵੀਂ ਸੀ, ਪਰ ਉਸ ਨੇ ਕਦੀ ਸ਼ਾਨ ਸ਼ੌਕਤ ਵਾਲਾ ਜੀਵਨ ਗੁਜ਼ਾਰਨ ਦੀ ਇੱਛਾ ਨਹੀਂ ਸੀ ਕੀਤੀ ।...... ਉਸ ਦਾ ਆਪਣੇ ਧਰਮ ਵਿਚ ਪੱਕਾ ਵਿਸ਼ਵਾਸ ਸੀ, ਪਰ ਉਸ ਨੇ ਹੋਰ ਧਰਮਾਂ ਦੇ ਅਨੁਯਾਈਆਂ ਨਾਲ ਕਦੀ ਵੀ ਅਸਹਿਨਸ਼ੀਲਤਾ ਵਾਲਾ ਵਰਤਾਉ ਨਹੀਂ ਸੀ ਕੀਤਾ । ਸਗੋਂ ਉਹ ਉਨ੍ਹਾਂ ਨਾਲ ਰਿਆਇਤ ਤੋਂ ਕੰਮ ਲੈਂਦੀ ਸੀ...... ਭਾਵੇਂ ਉਹ ਜਵਾਨੀ ਵਿਚ ਹੀ ਵਿਧਵਾ ਹੋ ਗਈ ਸੀ, ਪਰ ਉਹ ਪਤੀ ਬ੍ਰਤ ਧਰਮ ਦੇ ਰਸਤੇ ਤੋਂ ਵਾਲ ਭਰ ਵੀ ਅਗੇ ਪਿਛੇ ਨਹੀਂ ਸੀ ਹੋਈ । ਭਾਵੇਂ ਉਹ ਅਸੀਮ ਧਨ ਦੀ ਮਾਲਕ ਸੀ, ਉਸ ਨੇ ਇਕ ਤਪੱਸਵਣੀ ਦਾ ਜੀਵਨ ਗੁਜ਼ਾਰਿਆ ਸੀ । ਉਸ ਨੇ ਇਕ ਵਿਸ਼ਾਲ ਰਾਜ ਉਤੇ ਬੜੀ ਸਿਆਣਪ ਤੇ ਜੁਗਤ ਨਾਲ ਹਕੂਮਤ ਕੀਤੀ ਸੀ, ਪਰ ਉਸ ਵਿਚ ਹੰਕਾਰ ਦਾ ਨਿਸ਼ਾਨ ਤਕ ਪੈਦਾ ਨਹੀਂ ਹੋਇਆ । ਉਹ ਹਰ ਕੰਮ ਕਰਨ ਲਗਿਆਂ ਰੱਬ ਤੋਂ ਡਰਦੀ ਸੀ । ਉਸ ਦਾ ਹਿਰਦਾ ਬੜਾ ਸ਼ੁੱਧ ਤੇ ਚੰਗਾ ਸੀ । ਉਹ ਦੂਜਿਆਂ ਦੇ ਔਗਣਾਂ ਨੂੰ ਘ੍ਰਿਣਾ ਨਹੀਂ ਸੀ ਕਰਦੀ । ਸਗੋਂ ਉਹ ਉਨ੍ਹਾਂ ਉਤੇ ਪਰਦਾ ਪਾਣ ਦਾ ਜਤਨ ਕਰਦੀ ਸੀ, ਅਤੇ ਪਿਛੋਂ ਉਨ੍ਹਾਂ ਨੂੰ ਦੂਰ ਕਰਨ ਦਾ । ਇਹ ਮੰਨਣਾ ਪਵੇਗਾ ਕਿ ਅਹਿੱਲਿਆ ਬਾਈ ਤੀਵੀਂ ਦੇ ਲਿਬਾਸ ਵਿਚ ਇਕ ਦੇਵੀ ਸੀ ।"

ਇਕ ਪ੍ਰਸਿੱਧ ਵਿਦਵਾਨ ਤੇ ਇਤਿਹਾਸਕਾਰ, ਚਿੰਤਾਮਣੀ ਵਿਨਾਇਕ ਵੈਦ ਲਿਖਦਾ ਹੈ :

"ਇਹ ਅਸਾਧਾਰਨ ਇਸਤਰੀ, ਆਪਣੇ ਵਿਵਿਧ ਗੁਣਾਂ ਸਮੇਤ, ਇਕ ਗਹਿਣੇ ਵਾਂਗ ਸੀ, ਨਾ ਕੇਵਲ ਮਹਾਰਾਸ਼ਟਰ ਲਈ, ਸਗੋਂ ਸਮੂਹ ਮਨੁੱਖ ਜਾਤੀ ਲਈ। ਉਹ ਹਰ ਗੱਲ ਵਿਚ ਬੜੀ ਸੁਘੜ ਤੇ ਸਿਆਣੀ ਸੀ। ਉਹ ਇਤਨੀ ਧਾਰਮਕ ਤੇ ਵਿਸ਼ਾਲ ਚਿੱਤ ਸੀ ਜੀਵਨ ਦੇ ਹਰ ਖੇਤਰ ਵਿਚ ਉਸ ਨੇ ਆਪਣਾ ਨਾਂ ਅਮਰ ਕਰ ਲਿਆ ਸੀ। ਉਸ ਦਾ ਦਿੱਤ ਦਾਨ ਹਿਸਾਬੋਂ ਬਾਹਰਾ ਸੀ। ਘਟੋ ਘਟ ਹਿੰਦੁਸਤਾਨ ਵਿਚ ਉਸ ਜਿਤਨਾ ਦਾਨੀ ਹੋਰ ਕੋਈ ਨਹੀਂ ਹੋਇਆ। ਉਹ ਨਿਆਂਕਾਰੀ ਵਿਚ ਇਤਨੀ ਖਰੀ ਸੀ ਕਿ ਅੰਤ ਵਿਚ ਅਮੀਰ ਤੇ ਚੋਰ ਦੋਵੇਂ ਹੀ ਉਸ ਨੂੰ ਦੁਆਵਾਂ ਦੇਂਦੇ ਸਨ। ਉਸ ਨੇ ਕਦੀ ਵੀ ਕਿਸੇ ਨੂੰ ਖ਼ੁਸ਼ਾਮਦ ਕਰਨ ਦੀ ਆਗਿਆ ਨਹੀਂ ਸੀ ਦਿਤੀ। ਉਸ ਦਾ ਦਬਦਬਾ ਇਤਨਾ ਸੀ ਕਿ ਕਦੀ ਵੀ ਕਿਸੇ ਨੂੰ ਉਸ ਦਾ ਹੁਕਮ ਮੋੜਨ ਜਾਂ ਉਸ ਦੀ ਨਿਰਾਦਰੀ ਕਰਨ ਦੀ ਹਿੰਮਤ ਨਹੀਂ ਸੀ ਪਈ। ਮਰਾਠਾ ਸਾਮਰਾਜ ਵਲ ਉਸ ਦਾ ਰਵੱਈਆ ਇਤਨਾ ਦਿਆਲੂ ਸੀ, ਕਿ ਹਰ ਹਾਲਤ ਵਿਚ ਉਹ ਉਸ ਦੀ ਹਿਮਾਇਤ ਕਰਦੀ ਸੀ ਆਪ ਜਿੱਤਿਆਂ ਨਾਲ ਉਸ ਦਾ ਵਿਵਹਾਰ ਬੜਾ ਸਨੇਹਮਈ, ਸੱਤਮਈ ਤੇ ਉੱਤਮ ਭਾਵਨਾ ਵਾਲਾ ਹੁੰਦਾ ਸੀ। ਉਹ ਲੋਭ ਦਾ ਨਾਂ ਨਹੀਂ ਸੀ ਜਾਣਦੀ। ਉਹ ਇਤਨੀ ਖੁਲ੍ਹਦਿਲੀ ਸੀ ਕਿ ਉਸ ਨੂੰ ਦੂਜਿਆਂ ਦੇ ਰਾਜ ਹੜੱਪ ਕਰਨ ਦਾ ਕਦੀ ਸੁਫ਼ਨਾ ਵੀ ਨਹੀਂ ਸੀ ਆਇਆ। ਨਾ ਹੀ ਕਦੀ ਆਪਣੀ ਜਨਤਾ ਜਾਂ ਮੁਲਾਜ਼ਮਾਂ ਤੋਂ ਪਦਾਰਥਕ ਲਾਭ ਉਠਾਉਣ ਦਾ ਖ਼ਿਆਲ ਆਇਆ ਸੀ। ਉਹ ਇਤਨੀ ਹਮਦਰਦੀ ਵਾਲੀ ਸੀ ਕਿ ਪੰਛੀ ਤੇ ਪਸ਼ੂ ਵੀ ਉਸ ਦੇ ਜਜ਼ਬਿਆਂ ਦੀ ਥਾਹ ਨੂੰ ਪਾ ਲੈਂਦੇ ਸਨ। ਉਹ ਆਪਣੇ ਲੋਕਾਂ ਨੂੰ ਬਹੁਤ ਪਿਆਰ ਕਰਦੀ ਸੀ ਜਾਣੋ ਉਹ ਉਸ ਦੇ ਆਪਣੇ ਬਾਲ ਬੱਚੇ ਹੀ ਹੋਣ।

# ਅਹਿੱਲਿਆ ਬਾਈ ਦੀ ਮਹੱਤਾ

ਅਹਿੱਲਿਆ ਬਾਈ ਅਸਾਧਾਰਨ ਪ੍ਰਤਿਭਾ ਵਾਲੀ ਇਸਤਰੀ ਸੀ। ਇਹ ਉਸੇ ਦੀ ਲਿਆਕਤ ਵਾਲੀ ਇਸਤਰੀ ਲਈ ਹੀ ਸੰਭਵ ਸੀ ਇਕ ਸਾਧਾਰਨ ਜਿਹੇ ਪਰਵਾਰ ਵਿਚ ਜਨਮ ਲੈ ਕੇ, ਉਹ ਇਕ ਵਡੇ ਰਾਜ ਦੇ ਨਿਰੰਕੁਸ਼ ਸ਼ਾਸਕ ਦੀ ਪਦਵੀ ਉਤੇ ਪਹੁੰਚ ਗਈ, ਅਤੇ ਅਮਰ ਪ੍ਰਸਿੱਧੀ ਦੀ ਮਾਲਕ ਬਣ ਬੈਠੀ ਸੀ — ਜਿਸ ਨੂੰ ਅਣਗਿਣਤ ਲੋਕ, ਉਸ ਦੀ ਅਥਾਹ ਦਿਆਨਤਦਾਰੀ ਤੇ ਨੇਕੀ ਦੇ ਕਾਰਨ ਮਾਂ, ਸਤੀ ਤੇ ਦੇਵੀ ਵਾਂਗ ਪੂਜਦੇ ਸਨ।

ਜਿਤਨੇ ਗੁਣ ਉਸ ਵਿਚ ਸਨ, ਉਹ ਕਿਸੇ ਇਕੱਲੇ ਵਿਅਕਤੀ ਵਿਚ ਘਟ ਹੀ ਹੁੰਦੇ ਹਨ। ਆਮ ਤੌਰ ਤੇ ਜਿਹੜੇ ਲੋਕ ਧਰਮ ਸਹਾਨੁਭੂਤੀ, ਤੇ ਪਰਉਪਕਾਰਿਤਾ ਵਿਚ ਮਹਾਨ ਹੁੰਦੇ ਹਨ, ਉਨ੍ਹਾਂ ਵਿਚ ਪ੍ਰਬੰਧਕੀ ਸੂਝ ਦੀ ਘਾਟ ਹੁੰਦੀ ਹੈ। ਏਸੇ ਤਰ੍ਹਾਂ ਜੋ ਰਾਜ ਸ਼ਾਸਨ ਵਿਚ ਨਿਪੁੰਨ ਹੁੰਦੇ ਹਨ, ਉਹ ਧਾਰਮਕ ਰੁਚੀਆਂ ਤੇ ਕਰਤੱਵ ਪਾਲਨ ਦੀ ਭਾਵਨਾ ਤੋਂ ਕੋਰੇ ਹੁੰਦੇ ਹਨ। ਇਵੇਂ ਹੀ ਵੀਰਤਾ ਤੇ ਨਮਰਤਾ, ਸ਼ਕਤੀ ਤੇ ਚਰਿਤ੍ਰ ਘਟ ਹੀ ਇਕ ਥਾਂ ਮਿਲਦੇ ਹਨ। ਪਰ ਇਹ ਸਾਰੇ ਗੁਣ ਇਕ ਵਾਰ ਹੀ ਅਹਿੱਲਿਆ ਬਾਈ ਦੇ ਵਿਅਕਤਿਤਵ ਵਿਚ, ਸਹਿਜ ਸੁਭਾ ਹੀ ਵਿਗਸ ਪਏ ਸਨ। ਉਹ ਹਿੰਦੂ ਸੰਸਕ੍ਰਿਤੀ ਦੀ ਮੂਰਤੀ ਸੀ ਕਿਉਂਕਿ ਉਹ ਧਾਰਮਿਕ ਹੋਣ ਦੇ ਨਾਲ ਨਾਲ ਹਰੇਕ ਦੀ ਭਲਾਈ ਲਈ ਕੰਮ ਕਰਦੀ ਰਹਿੰਦੀ ਸੀ। ਉਹ ਭਾਰਤੀ ਇਸਤ੍ਰੀ-ਤਵ ਦੀ ਸਭ ਤੋਂ ਵਧ ਉਘੀ ਪ੍ਰਤਿਨਿਧ ਸੀ।

ਪਰ ਫਿਰ ਵੀ ਜਿਥੋਂ ਤੀਕ ਉਸ ਦੇ ਨਿੱਜ ਦਾ ਸੁਆਲ ਹੈ, ਬੜੇ ਘਟ ਬੰਦੇ ਅਜਿਹੇ ਹੋਣਗੇ ਜਿਨ੍ਹਾਂ ਨੂੰ ਉਸ ਵਾਂਗ ਸੰਘਰਸ਼ਾਂ ਤੇ ਦੁੱਖਾਂ ਦਾ ਮੁਕਾਬਲਾ ਕਰਨਾ ਪਿਆ ਹੋਵੇਗਾ। ਉਸ ਦੇ ਨੇੜੇ ਤੇ ਉਸ ਤੋਂ ਦੂਰ ਰਹਿਣ ਵਾਲੇ ਕਈ ਲੋਕ ਉਸ ਦੇ ਦੁਖ ਦਾ ਕਾਰਨ ਬਣੇ ਸਨ। ਪ੍ਰਾਕ੍ਰਿਤਕ ਆਪਤੀਆਂ ਵੀ ਕੋਈ ਘਟ ਭਿਆਨਕ ਨਹੀਂ ਸਨ, ਪਰ ਕੋਈ ਚੀਜ਼ ਵੀ ਉਸ ਨੂੰ ਆਪਣੇ ਕਰਤੱਵ ਪਾਲਣ ਤੋਂ ਰੋਕ ਨਾ ਸਕੀ। ਉਸ ਨੇ ਹਰ ਮੁਸ਼ਕਲ ਦਾ ਸ਼ਕਤੀ, ਸਾਹਸ ਤੇ ਵਿਸ਼ਵਾਸ ਨਾਲ ਮੁਕਾਬਲਾ ਕੀਤਾ। ਵੱਡੀ ਤੋਂ ਵੱਡੀ ਮੁਸੀਬਤ ਵੀ ਉਸ ਨੂੰ ਝੁਕਾ ਜਾਂ ਡਰਾ ਨਾ ਸਕੀ। ਉਸ ਨੇ ਹਰ ਮੁਸ਼ਕਲ ਦਾ ਮੁਕਾਬਲਾ ਕੀਤਾ ਅਤੇ ਅੰਤ

ਵਿਚ ਉਸ ਉਤੇ ਜਿੱਤ ਪ੍ਰਾਪਤ ਕੀਤੀ। ਆਪਣੇ ਦਵਾਲੇ ਦੇ ਅੰਧਕਾਰ ਨੂੰ ਕੋਸਣ ਦੀ ਥਾਂ ਉਸ ਨੇ ਸਦਾ ਆਪਣੀ ਨੇਕੀ ਦਾ ਦੀਵਾ ਜਗਾਇਆ ਜਿਸ ਨੇ ਹਨੇਰੇ ਵਿਚ ਚਾਨਣ ਦਾ ਪਸਾਰ ਕੀਤਾ ਅਤੇ ਇਹ ਚਾਨਣ ਜਿਥੇ ਵੀ ਪਹੁੰਚਿਆ ਆਪਣੇ ਨਾਲ ਪ੍ਰੇਮ ਤੇ ਅਮਰ ਆਨੰਦ ਨੂੰ ਲੈ ਗਿਆ।

ਉਹ ਸਾਰੀਆਂ ਆਪੱਤੀਆਂ ਨੂੰ ਰੱਬੀ ਭਾਣਾ ਕਰ ਕੇ ਮੰਨਦੀ ਸੀ ਅਤੇ ਉਨ੍ਹਾਂ ਨੂੰ ਬੜੀ ਦ੍ਰਿੜ੍ਹਤਾ ਨਾਲ ਸਹਿਨ ਕਰਦੀ ਸੀ। ਭੈੜੀਆਂ ਤੋਂ ਭੈੜੀਆਂ ਪ੍ਰਸਥਿਤੀਆਂ ਵਿਚ ਵੀ, ਉਹ ਆਪਣੇ ਧਾਰਮਕ ਨਿਸਚੇ, ਸਿਆਣਪ ਤੇ ਜੁਗਤ ਦੇ ਕਾਰਨ ਸਦਾ ਅਡੋਲ ਰਹੀ ਸੀ। ਸੱਚ ਤਾਂ ਇਹ ਹੈ ਕਿ ਉਹ ਹਰ ਮੁਸੀਬਤ ਵਿਚੋਂ ਕੁੰਦਨ ਵਾਂਗ ਚਮਕ ਕੇ ਨਿਕਲਦੀ ਵੀ, ਪਹਿਲੇ ਨਾਲੋਂ ਵਧ ਤਗੜੀ ਤੇ ਸਵੈ-ਭਰੋਸੇ ਨਾਲ ਭਰੀ ਹੋਈ। ਹਰ ਮੁਸ਼ਕਲ ਤੇ ਤੂਫ਼ਾਨ, ਖ਼ਤਮ ਹੋਣ ਤੋਂ ਪਹਿਲਾਂ ਉਸ ਦੀ ਮਹਾਨਤਾ ਵਿਚ ਹੋਰ ਵਾਧਾ ਕਰ ਜਾਂਦਾ ਸੀ। ਜਦੋਂ ਹਾਲਾਤ ਅਤ ਭਿਆਨਕ ਰੂਪ ਧਾਰਨ ਕਰ ਲੈਂਦੇ ਸਨ, ਉਦੋਂ ਵੀ ਉਹ ਇਕ ਤੀਵੀਂ ਹੋਣ ਦੇ ਬਾਵਜੂਦ, ਵੰਗਾਰ ਨੂੰ ਪਰਵਾਨ ਕਰਨ ਤੋਂ ਨਹੀਂ ਸੀ ਝਿਜਕਦੀ। ਇਕ ਤਰ੍ਹਾਂ ਨਾਲ ਉਹ ਕੱਲੇ ਹੱਥੀਂ ਹੀ ਲੜਾਈਆਂ ਲੜਦੀ ਤੇ ਜਿੱਤਦੀ ਸੀ। ਇਉਂ ਉਸ ਨੇ ਜੋ ਆਦਰਸ਼ ਸਾਡੇ ਸਾਮ੍ਹਣੇ ਰਖਿਆ, ਉਹ ਸਾਰੀ ਮਨੁੱਖਤਾ ਲਈ ਪ੍ਰੇਰਣਾ ਦਾ ਸੋਮਾਂ ਹੈ।

ਉਨ੍ਹਾਂ ਦਿਨਾਂ ਦੀ ਸਮਾਜਕ ਸਥਾਪਨਾ ਵਿਚ ਇਸਤਰੀ ਦਾ ਦਰਜਾ ਬਹੁਤ ਨੀਵਾਂ ਸੀ। ਉਸ ਦੀ ਥਾਂ ਘਰ ਦੇ ਅੰਦਰ ਹੀ ਸੀ, ਅਤੇ ਉਥੇ ਵੀ ਉਸ ਨੂੰ ਕੋਈ ਬਹੁਤੀ ਮਹੱਤਾ ਨਹੀਂ ਸੀ ਦਿਤੀ ਜਾਂਦੀ। ਉਹ ਪੈਰਾਂ ਦੀ ਜੁੱਤੀ ਸਮਝੀ ਜਾਂਦੀ ਸੀ ਅਤੇ ਉਸ ਦੀ ਦਸ਼ਾ ਬੜੀ ਤਰਸਯੋਗ ਸੀ। ਨਾ ਉਸ ਨੂੰ ਪੜ੍ਹਾਇਆ ਜਾਂਦਾ, ਨਾ ਹੀ ਉਸ ਲਈ ਵਿਕਾਸ ਦਾ ਕੋਈ ਹੋਰ ਰਸਤਾ ਖੁਲ੍ਹਾ ਹੁੰਦਾ ਸੀ। ਉਹ ਅਸੁਰੱਖਿਆ, ਦੁਖ ਤੇ ਸਮਾਜਕ ਜਕੜਬੰਧਾਂ ਦੀ ਸ਼ਿਕਾਰ ਸੀ। ਇਹ ਉਨ੍ਹਾਂ ਲਈ ਇਕ ਧਾਰਮਕ ਰੀਤ ਬਣ ਚੁਕੀ ਹੋਈ ਸੀ ਕਿ ਉਹ ਆਪਣੇ ਪਤੀਬ੍ਰਤ ਨੂੰ ਬਚਾਉਣ ਦੇ ਨਾਂ ਥੱਲੇ ਆਪਣੇ ਪਤੀਆਂ ਦੀ ਚਿਤਾ ਉਤੇ ਸੜ ਮਰਨ। ਅਜਿਹੇ ਔਖੇ ਸਮਿਆਂ ਵਿਚ ਹੀ ਅਹਿੱਲਿਆ ਬਾਈ ਨੇ ਸੰਭਵ ਬਣਾ ਦਿਤਾ ਸੀ ਕਿ ਉਸ ਦਾ ਆਪਣਾ ਘਰ ਸਵਰਗ ਵਿਚ ਬਦਲ ਜਾਵੇ, ਉਸ ਦਾ ਵਿਸ਼ਾਲ ਰਾਜ ਯੋਗਤਾ ਨਾਲ ਚਲਦਾ ਰਹੇ, ਅਤੇ ਹੋਰ ਅਜਿਹੇ ਅਣਗਿਣਤ

ਚੰਗੇ ਕੰਮ ਕੀਤੇ ਜਾ ਸਕਣ ਜੋ ਉਦੋਂ ਅਸੰਭਵ ਜਾਪਦੇ ਸਨ।

ਅਹਿੱਲਿਆ ਬਾਈ ਇਕ ਰਾਣੀ ਸੀ, ਪਰ ਆਪਣੇ ਵਡੇ ਤੇ ਵਿਸ਼ਾਲ ਹਿਰਦੇ ਦੇ ਕਾਰਨ, ਲੋਕੀਂ ਉਸ ਨੂੰ ਆਪਣੀ ਸਕੀ ਮਾਂ ਸਮਝਦੇ ਸਨ। ਸਚਮੁੱਚ ਹੀ ਉਹ ਹਰ ਇਕ ਦੀ ਮਾਂ ਬਣ ਗਈ ਸੀ।

ਘਟ ਵਿੱਦਿਆ ਦੇ ਬਾਵਜੂਦ ਵੀ ਅਹਿੱਲਿਆ ਬਾਈ ਦੀਆਂ ਪ੍ਰਾਪਤੀਆਂ ਮਹਾਨ ਸਨ। ਇਸ ਦਾ ਕਾਰਨ ਉਸ ਦਾ ਅਥਾਹ ਪਿਆਰ, ਵਿਸ਼ਾਲ ਸਹਾਨਭੂਤੀ, ਦ੍ਰਿੜ੍ਹ ਚਰਿਤ੍ਰ ਅਤੇ ਡੂੰਘੀ ਧਾਰਮਕ ਰੁਚੀ ਸੀ। ਉਸ ਦੇ ਜੀਵਨ ਵਿਚ ਖ਼ੁਦਗ਼ਰਜ਼ੀ ਜਾਂ ਬਦ-ਦਿਆਨਤੀ ਦੀ ਕੋਈ ਥਾਂ ਨਹੀਂ ਸੀ। ਉਸ ਦੀ ਯੋਗਤਾ ਤੇ ਅਥਾਹ ਸ਼ਕਤੀ ਦੇ ਮੁਖ ਸੋਮੇ ਦੋ ਸਨ : ਲੋਕ ਭਲਾਈ ਦੀ ਸਦੀਵੀ ਇੱਛਾ ਅਤੇ ਈਸ਼ਵਰ ਤੇ ਧਰਮ ਵਿਚ ਡੂੰਘੀ ਨਿਸ਼ਠਾ : ਉਸ ਨੇ ਸਾਬਤ ਕਰ ਦਿਤਾ ਸੀ ਕਿ ਅਸਲੀ ਮਹਾਨਤਾ ਉੱਚੇ ਜ਼ਨਮ ਤੋਂ ਨਹੀਂ ਸੀ ਅਉਂਦੀ, ਸਗੋਂ ਉੱਤਮ ਕੰਮਾਂ ਤੇ ਉੱਚੇ ਵਿਚਾਰਾਂ ਤੋਂ ਪੈਦਾ ਹੁੰਦੀ ਹੈ।

ਇਸ ਧਰਤੀ ਉਤੇ ਅਣਗਿਣਤ ਮਨੁੱਖ ਜਨਮ ਲੈਂਦੇ ਹਨ, ਪਰ ਅਜਿਹੇ ਬੜੇ ਘਟ ਹੁੰਦੇ ਹਨ ਜਿਨ੍ਹਾਂ ਨੂੰ ਸੱਚੇ ਅਰਥਾਂ ਵਿਚ ਮਨੁੱਖ ਕਿਹਾ ਜਾ ਸਕੇ। ਆਮ ਮਨੁੱਖਤਾ ਸਮੁੰਦਰ-ਕੰਢੇ ਦੇ ਵਿਸ਼ਾਲ ਰੇਤੜਾਂ ਅਤੇ ਸਿੱਪੀਆਂ ਤੇ ਸੰਖਾਂ ਦੇ ਅਣਗਿਣਤ ਢੇਰਾਂ ਵਾਂਗ ਹੈ, ਉਨ੍ਹਾਂ ਸੁਚੇ ਮੋਤੀਆਂ ਦੇ ਮੁਕਾਬਲੇ ਵਿਚ ਜੋ ਬਹੁਤ ਕਰ ਕੇ ਦੁਰਲੱਭ ਹੁੰਦੇ ਹਨ। ਅਹਿੱਲਿਆ ਬਾਈ ਇਕ ਦੁਰਲੱਭ ਤੇ ਅਮੋਲਕ ਮੋਤੀ ਸੀ।

ਉਸ ਨੇ ਕੋਈ ਪੁਸਤਕ ਨਹੀਂ ਲਿਖੀ, ਪਰ ਉਸ ਦਾ ਜੀਵਨ ਹੀ ਇਕ ਪ੍ਰੇਰਣਾਦਾਇਕ ਖੁਲ੍ਹੀ ਪੁਸਤਕ ਵਾਂਗ ਸੀ ਜਿਸ ਦੇ ਹਰ ਪੰਨੇ ਉਤੇ ਮੋਟੇ ਅੱਖਰਾਂ ਵਿਚ ਸ਼ਾਂਤੀ ਤੇ ਸੁਖ ਦੇ ਸਨੇਹੇ ਲਿਖੇ ਹੋਏ ਸਨ।

ਅਹਿੱਲਿਆ ਬਾਈ ਦਾ ਨਾਂ, ਸਾਰੇ ਭਾਰਤ ਵਿਚ, ਆਦਰ ਨਾਲ ਲਿਆ ਜਾਂਦਾ ਹੈ। ਭਾਰਤੀ ਜੀਵਨ ਵਿਚ ਉਸ ਦਾ ਹਿੱਸਾ ਬੜਾ ਨਿੱਗਰ ਹੈ, ਕਿਉਂਕਿ ਉਸ ਨੇ ਇਸ ਨੂੰ ਇਕ ਨਵੀਂ ਤੇ ਉੱਤਮ ਸੇਧ ਦਿਤੀ ਹੈ, ਉਸ ਨੇ ਲੋਕਾਂ ਦੇ ਸਾਹਮਣੇ ਇਕ ਆਦਰਸ਼ਕ ਧੀ, ਪਤਨੀ, ਮਾਂ ਤੇ ਰਾਣੀ ਦਾ ਮਨਮੋਹਣਾ ਤੇ ਪ੍ਰਸੰਸਾ ਯੋਗ ਉੱਚਾ ਆਦਰਸ਼ ਰਖਿਆ ਸੀ।

ਉਸ ਨੇ ਕਈਆਂ ਦੇ ਜੀਵਨ ਵਿਚ ਪਰਿਵਰਤਨ ਲਿਆਂਦਾ। ਉਨ੍ਹਾਂ ਲੋਕਾਂ

ਦੀ ਗਿਣਤੀ ਘਟ ਨਹੀਂ, ਜਿਨ੍ਹਾਂ ਨੇ ਉਸ ਦੇ ਪ੍ਰਭਾਵ ਥੱਲੇ ਆ ਕੇ, ਚੋਰੀ, ਡਕੈਤੀ, ਤੇ ਕਤਲ ਆਦਿ ਨੂੰ ਛੱਡ ਦਿਤਾ ਸੀ, ਅਤੇ ਹਰ ਤਰ੍ਹਾਂ ਦੀਆਂ ਸਮਾਜ-ਵਿਰੋਧੀ ਕਾਰਵਾਈਆਂ ਨੂੰ ਤਿਆਗ ਕੇ ਚੰਗੇ ਨਾਗਰਿਕ ਬਣ ਗਏ ਸਨ।

"ਜੈਸਾ ਰਾਜਾ ਤੈਸੀ ਪਰਜਾ" ਦੇ ਅਖਾਣ ਅਨੁਸਾਰ ਉਸ ਦੀ ਪਰਜਾ ਵੀ ਧਾਰਮਕ ਰੁਚੀਆਂ ਵਾਲੀ ਬਣ ਗਈ ਸੀ।

ਇਹ ਗੱਲ ਬੜੀ ਧਿਆਨ ਯੋਗ ਹੈ ਕਿ ਜਿਥੇ ਦੇਸ ਦੇ ਹੋਰ ਕਈ ਹਿੱਸਿਆਂ ਵਿਚ ਕਾਲ ਪੈ ਰਹੇ ਸਨ, ਉਥੇ ਉਸ ਦੇ ਰਾਜ-ਕਾਲ ਵਿਚ ਕੋਈ ਅਜਿਹੀ ਆਪੱਤੀ ਨਹੀਂ ਆਈ। ਇਸ ਦਾ ਕਾਰਨ ਉਸ ਦਾ ਮਹਾਨ ਜੀਵਨ ਸੀ ਜਿਸ ਨੇ ਢਾਲ ਵਾਂਗੂ ਲੋਕਾਂ ਨੂੰ ਅਜਿਹੀਆਂ ਮੁਸੀਬਤਾਂ ਤੋਂ ਬਚਾਈ ਰਖਿਆ ਸੀ।

ਉਸ ਦੇ ਧਾਰਮਕ ਤੇ ਪਰਉਪਕਾਰੀ ਜੀਵਨ ਨੇ ਕਈ ਰਾਜਿਆਂ ਤੇ ਰਾਣੀਆਂ ਨੂੰ ਲੋਕ-ਭਲਾਈ ਵਾਲੇ ਕੰਮਾਂ ਦੀ ਪ੍ਰੇਰਣਾ ਦਿਤੀ ਸੀ, ਅਤੇ ਇਉਂ ਉਨ੍ਹਾਂ ਦੇ ਧਨ ਤੇ ਜੀਵਨ ਨੂੰ ਇਕ ਨਵੀਂ ਸੇਧ ਦੇ ਕੇ ਸਕਾਰਥਾ ਬਣਾ ਦਿਤਾ ਸੀ।

ਇਕ ਸ਼ਾਸਕ ਦੇ ਤੌਰ ਤੇ, ਅਹਿੱਲਿਆ ਬਾਈ ਦਾ ਸਥਾਨ ਅਦੁਤੀ ਹੈ। ਉਹ ਆਪਣੇ ਲੋਕਾਂ ਨੂੰ ਸਹੀ ਅਰਥਾਂ ਵਿਚ ਖ਼ੁਸ਼ ਰਖਣ ਵਿਚ ਸਫ਼ਲ ਹੋ ਗਈ ਸੀ। ਉਸ ਨੇ ਸੱਚੇ ਅਰਥਾਂ ਵਿਚ ਰਾਮ ਰਾਜ ਸਥਾਪਤ ਕਰ ਦਿਤਾ ਸੀ। ਉਨ੍ਹਾਂ ਸਮਿਆਂ ਨੂੰ ਧਿਆਨ ਵਿਚ ਰਖਦਿਆਂ, ਮੰਨਣਾ ਪਵੇਗਾ ਕਿ, ਉਸ ਦਾ ਸਥਾਪਿਤ ਕੀਤਾ ਰਾਜ-ਪ੍ਰਬੰਧ ਹਰ ਦ੍ਰਿਸ਼ਟੀ ਤੋਂ ਬੇ-ਮਿਸਾਲ ਸੀ।

ਆਪਣੇ ਧਾਰਮਕ ਕਰਤਵਾਂ ਅਤੇ ਆਪਣੇ ਸ਼ਾਸਕੀ ਰਾਜਾਂ ਨੂੰ ਯੋਗਤਾ ਤੇ ਸਫ਼ਲਤਾ ਨਾਲ ਨਿਭਾਉਣ ਵਿਚ, ਉਸ ਨੇ ਇਹ ਪੱਕੀ ਤਰ੍ਹਾਂ ਸਿੱਧ ਕਰ ਦਿਤਾ ਸੀ ਕਿ ਲੋਕ ਤੇ ਪਰਲੋਕ ਦੀਆਂ ਜ਼ੁਮੇਵਾਰੀਆਂ ਨੂੰ ਇਕ ਸਾਥ ਨਿਭਾਉਣ ਵਿਚ ਕੋਈ ਵਿਰੋਧ ਨਹੀਂ। ਉਸ ਨੇ ਇਹ ਵੀ ਸਾਬਤ ਕਰ ਦਿਤਾ ਸੀ ਕਿ ਰਾਜ ਕਰਨ ਵਿਚ ਇਸਤਰੀਆਂ ਪੁਰਸ਼ਾਂ ਜਿਤਨੀਆਂ ਹੀ ਨਿਪੁੰਨ ਹਨ।

ਇਸ ਅੱਤ ਸ਼ੀਲ ਤੇ ਕੁਸ਼ਲ ਰਾਜ ਦੀ ਰਾਣੀ ਨੇ, ਭਗਵਾਨ ਸ਼ਿਵ ਦੀ ਸੇਵਾ ਅਤੇ ਮਨੁੱਖ ਜਾਤੀ ਦੇ ਭਲੇ ਲਈ, ਆਪਣੀ ਪੂਰੀ ਵਾਹ ਲਾ ਦਿਤੀ ਸੀ। ਬਗਾਨਾ ਧਨ ਉਸ ਲਈ ਹਵਾ ਤੇ ਮਿੱਟੀ ਵਾਂਗ ਸੀ।

ਅਹਿੱਲਿਆ ਬਾਈ ਨੇ, ਦੇਸ਼ ਦੇ ਰਾਸ਼ਟਰੀ ਤੇ ਧਾਰਮਕ ਜੀਵਨ ਵਿਚ

ਮੰਦਰਾਂ ਤੇ ਤੀਰਥਾਂ ਨੂੰ ਮੁੜ ਸਥਾਪਤ ਕਰ ਕੇ ਕਦੀ ਨਾ ਭੁੱਲੀ ਜਾ ਸਕਣ ਵਾਲੀ ਸੇਵਾ ਕੀਤੀ ਸੀ। ਉੱਤਰੀ ਭਾਰਤ ਵਿਚ, ਉਨ੍ਹਾਂ ਮੰਦਰਾਂ ਦਾ ਪੁਨਰ ਨਿਰਮਾਣ ਕਰ ਕੇ ਜਿਨ੍ਹਾਂ ਨੂੰ ਜਰਵਾਣਿਆਂ ਨੇ ਢਾਹ ਢੇਰੀ ਕਰ ਦਿਤਾ ਸੀ, ਉਸ ਨੇ ਸਮਾਜ ਦੀ ਅਮੁੱਲ ਸੇਵਾ ਕੀਤੀ ਸੀ। ਦੇਸ ਦੀ ਕਲਾ, ਉਦਯੋਗ, ਸਾਹਿਤ ਤੇ ਸਭਿਆਚਾਰ ਨੇ ਉਸ ਦੇ ਹੱਥਾਂ ਵਿਚ ਢੇਰ ਵਾਧਾ ਕੀਤਾ ਸੀ। ਭਾਰਤ ਦੇ ਰਾਸ਼ਟਰ-ਨਿਰਮਾਤਿਆਂ ਵਿਚ ਉਸ ਦਾ ਸਥਾਨ, ਸਚਮੁੱਚ ਹੀ ਬੜਾ ਉੱਚਾ ਹੈ।

ਸ਼ਾਇਦ ਏਥੇ ਅਹਿੱਲਿਆ ਬਾਈ ਦੀ ਇਕ ਚਿੱਠੀ ਦਾ ਵਰਨਣ ਕਰਨਾ ਕੁਥਾਂ ਨਹੀਂ ਹੋਵੇਗਾ। ਬਰਤਾਨੀਆਂ ਦੀ ਸਾਮਰਾਜੀ ਨੀਤੀ ਦਾ ਪ੍ਰਭਾਵ ਸਾਰੇ ਦੇਸ ਵਿਚ ਬੜੀ ਤੇਜ਼ੀ ਨਾਲ ਉਘੜਨਾ ਸ਼ੁਰੂ ਹੋ ਗਿਆ ਸੀ। ਇਸ ਨੂੰ ਉਹ ਬਹੁਤ ਅਯੋਗ ਸਮਝਦੀ ਸੀ। ਇਸ ਸੰਦਰਭ ਵਿਚ, ਉਸ ਨੇ ਆਪਣੀ ਇਕ ਚਿੱਠੀ ਵਿਚ ਲਿਖਿਆ ਸੀ। "......ਅੰਗਰੇਜ਼ ਹਰ ਪਾਸੇ ਫੈਲ ਜਾਣ ਦੀ ਸਲਾਹ ਰਖਦੇ ਹਨ। ਉਹ ਆਪਣੇ ਸਿਰ ਨੂੰ ਉਚਿਆਂ ਰੱਖਣ ਲਈ ਕਿਧਰੇ ਦੋ ਤੇ ਕਿਧਰੇ ਤਿੰਨ ਪਲਟਣਾਂ ਰੱਖੀ ਬੈਠੇ ਹਨ। ਇਹੋ ਮੌਕਾ ਹੈ ਕਿ ਜਿਥੇ ਕਿਥੇ ਉਹ ਹਨ, ਆਪਣੀਆਂ ਫ਼ੌਜਾਂ ਭੇਜ ਕੇ ਉਨ੍ਹਾਂ ਦਾ ਖ਼ਾਤਮਾ ਕਰ ਦਿਤਾ ਜਾਵੇ, ਤਾਂ ਜੋ ਉਨ੍ਹਾਂ ਨੂੰ ਅੱਗੇ ਵਧਣ ਦਾ ਹੌਸਲਾ ਹੀ ਨਾ ਪਵੇ। ਭੋਂਸਲੇ, ਨਵਾਬ ਤੇ ਹੋਰਨਾਂ ਨੂੰ ਇਕ ਮੁਠ ਹੋ ਕੇ ਅੰਗਰੇਜ਼ਾਂ ਦੇ ਪੈਰ ਉਖਾੜ ਦੇਣੇ ਚਾਹੀਦੇ ਹਨ......"

ਆਪਣੇ ਕਈ ਗੁਣਾਂ ਦੇ ਕਾਰਨ, ਭਾਰਤਵਰਸ਼ ਦੇ ਇਤਿਹਾਸ ਵਿਚ, ਅਹਿੱਲਿਆ ਬਾਈ ਦਾ ਨਾਂ ਸੁਨਹਿਰੀ ਅੱਖਰਾਂ ਵਿਚ ਲਿਖਿਆ ਗਿਆ ਹੈ। ਉਸ ਦੇ ਸਦਾ ਕ੍ਰਿਤੱਗ ਰਹਿਣ ਵਾਲੇ ਅਤੇ ਉਸ ਨੂੰ ਸਦਾ ਪਿਆਰ ਕਰਨ ਵਾਲੇ ਰਾਸ਼ਟਰ ਨੇ ਉਸ ਨੂੰ ਇਕ ਦੇਵੀ ਦੇ ਪੱਦ ਤੇ ਪੁਚਾ ਦਿਤਾ ਹੈ। ਉਸ ਦੀਆਂ ਗਯਾ ਤੇ ਮਹੇਸ਼ਵਰ ਦੇ ਵਿਸ਼ਨੂੰ ਮੰਦਰਾਂ ਵਿਚ ਰਖੀਆਂ ਮੂਰਤੀਆਂ ਨੂੰ ਅੱਜ ਤੀਕ ਸਨੇਹ ਤੇ ਸ਼ਰਧਾ ਨਾਲ ਪੂਜਿਆ ਜਾਂਦਾ ਹੈ।